# ਬਾਬਾ ਕੱਥਾ ਸਿੰਘ




ਇੰਦਰਜੀਤ ਸਿੰਘ ਗੋਗੋਆਣੀ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ),
ਸ੍ਰੀ ਅੰਮ੍ਰਿਤਸਰ।

# ਬਾਬਾ ਕੱਥਾ ਸਿੰਘ



ਇੰਦਰਜੀਤ ਸਿੰਘ ਗੋਗੋਆਣੀ

ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁ: ਪ੍ਰ: ਕਮੇਟੀ)

ਸ੍ਰੀ ਅੰਮ੍ਰਿਤਸਰ ।

*ਪ੍ਰਕਾਸ਼ਕ :*
ਸਕੱਤਰ,
ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ),
ਸ੍ਰੀ ਅੰਮ੍ਰਿਤਸਰ ।

**ਬਾਬਾ ਕੱਥਾ ਸਿੰਘ**

*ਲੇਖਕ :*
ਇੰਦਰਜੀਤ ਸਿੰਘ ਗੋਗੋਆਣੀ

*ਪਹਿਲੀ ਵਾਰ :* ਅਕਤੂਬਰ ੧੯੯੮ ੫੦੦੦

*ਛਾਪਕ :*
ਗੋਲਡਨ ਆਫਸੈਟ ਪ੍ਰੈਸ,
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

## ਸਮਰਪਣ

ਖਾਲਸਾ ਪੰਥ ਦੇ
੩੦੦ ਸਾਲਾ
ਸਿਰਜਣਾ ਦਿਵਸ
ਨੂੰ

# ਤਤਕਰਾ

# ਸੰਦੇਸ਼

ਆਪਣੀ ਰੌਚਿਕਤਾ ਦੇ ਕਾਰਨ ਨਾਟਕੀ-ਸ਼ੈਲੀ ਹਰ ਯੁਗ ਵਿੱਚ ਮਕਬੂਲ ਰਹੀ ਹੈ । ਇਸ ਸਾਧਨ ਰਾਹੀਂ ਕਿਸੇ ਵਿਚਾਰ ਨੂੰ ਲੋਕਾਂ ਤੱਕ ਪਹੁੰਚਾਉਣਾ ਵਧੇਰੇ ਅਸਾਨ ਅਤੇ ਅਸਰਦਾਰ ਸਾਬਤ ਹੁੰਦਾ ਹੈ । ਪਰ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਲਈ ਨਾਟਕੀ-ਵਿਧੀ ਦਾ ਓਨਾ ਲਾਹਾ ਅਸੀਂ ਨਹੀਂ ਲੈ ਸਕੇ, ਜਿੰਨਾ ਨਾਸਤਕਵਾਦੀਆਂ ਨੇ ਲਿਆ ਹੈ । ਕਾਫੀ ਦੇਰ ਤੋਂ ਮੇਰੀ ਦਿਲੀ ਇੱਛਾ ਸੀ ਕਿ ਗੁਰਮਤਿ ਦੇ ਨਜ਼ਰੀਏ ਤੋਂ ਨਾਟਕ ਲਿਖੇ ਜਾਣ ਤੇ ਉਨ੍ਹਾਂ ਦਾ ਮੰਚਨ ਕਰਕੇ ਆਮ ਲੋਕਾਂ ਨੂੰ ਗੁਰਮਤਿ ਵਿਚਾਰਧਾਰਾ ਤੋਂ ਜਾਣੂੰ ਕਰਵਾਇਆ ਜਾਵੇ ।

ਭਾਈ ਇੰਦਰਜੀਤ ਸਿੰਘ ਗੋਗੋਆਣੀ ਨੇ 'ਗੁਰਮਤਿ ਪ੍ਰਕਾਸ਼' ਰਾਹੀਂ ''ਬਾਬਾ ਕੱਥਾ ਸਿੰਘ'' ਦੇ ਨਾ ਹੇਠ ਸਾਡੇ ਸਮਾਜ ਦੀਆਂ ਕਮੀਆਂ-ਕਮਜ਼ੋਰੀਆਂ ਨੂੰ ਨਾਟਕੀ ਸ਼ੈਲੀ ਵਿੱਚ ਉਘਾੜ ਕੇ, ਗੁਰਮਤਿ ਨਜ਼ਰੀਆ ਪੇਸ਼ ਕਰਨ ਦਾ ਯਤਨ ਕੀਤਾ ਹੈ । ਪਾਠਕ ਵਰਗ ਵੱਲੋਂ ਮਿਲੇ ਭਰਵੇਂ ਹੁੰਗਾਰੇ ਨੂੰ ਮੱਦੇਨਜ਼ਰ ਰੱਖਦਿਆਂ ਧਰਮ ਪ੍ਰਚਾਰ ਕਮੇਟੀ ਨੇ ਇਸ ਨਾਟਕ ਨੂੰ ਕਿਤਾਬੀ ਰੂਪ 'ਚ ਛਪਵਾਉਣ ਦਾ ਫੈਸਲਾ ਕੀਤਾ । ਮੈਂ ਇਸ ਸਲਾਹੁਣਯੋਗ ਉੱਦਮ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਭਾਈ ਇੰਦਰਜੀਤ ਸਿੰਘ ਗੋਗੋਆਣੀ ਜਿਹੇ ਨੌਜਵਾਨ ਲਿਖਾਰੀਆਂ ਨੂੰ ਹੋਰ ਬਲ-ਬੁੱਧੀ ਬਖਸ਼ਿਸ਼ ਕਰੇ ਤਾਂ ਜੋ ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਲਈ ਲਿਖਤੀ ਸੇਵਾ ਦੇ ਨਾਲ-ਨਾਲ ਉਹ ਨਾਟਕਾਂ ਨੂੰ ਸਟੇਜਾਂ 'ਤੇ ਖੇਡਣ ਬਾਰੇ ਵੀ ਸੰਜੀਦਗੀ ਨਾਲ ਕੰਮ ਕਰਨ । ਸਿੱਖ ਸਭਿਆਚਾਰ ਨੂੰ ਅਮੀਰ ਬਣਾਉਣ ਲਈ ਅਜਿਹੇ ਯਤਨਾਂ ਦੀ ਸਾਰਥਿਕਤਾ ਨੂੰ ਸਮਝਣਾ ਅਜੋਕੇ ਸਮੇਂ ਦੀ ਅਹਿਮ ਲੋੜ ਹੈ ।

ਗੁਰੂ ਪੰਥ ਦਾ ਦਾਸ

ਗੁਰਚਰਨ ਸਿੰਘ ਟੌਹੜਾ

( ਗੁਰਚਰਨ ਸਿੰਘ ਟੌਹੜਾ )

ਪ੍ਰਧਾਨ,

ਸ਼੍ਰੋ: ਗੁ: ਪ੍ਰ: ਕਮੇਟੀ

# ਮੁੱਖ ਸ਼ਬਦ

ਸਾਹਿਤ ਅਤੇ ਕਲਾ ਨੇ ਮਨੁੱਖ ਨੂੰ ਹਮੇਸ਼ਾਂ ਪ੍ਰਭਾਵਿਤ ਕੀਤਾ ਹੈ । ਸਾਹਿਤ ਅਤੇ ਕਲਾ ਇਕ ਹੀ ਸਿੱਕੇ ਦੇ ਦੋ ਪਾਸੇ ਹਨ । ਇਹ ਵੱਖਰੀ ਗੱਲ ਹੈ ਕਿ ਇਸ ਮਸਲੇ ਉੱਪਰ ਵਿਦਵਾਨਾਂ ਵਿੱਚ ਸ਼ੁਰੂ ਤੋਂ ਮੱਤਭੇਦ ਰਹੇ ਹਨ ਕਿ ਸਾਹਿਤ ਅਤੇ ਕਲਾ ਦਾ ਮਨੋਰਥ, ਮਨੋਰੰਜਨ ਹੀ ਹੈ ਜਾਂ ਸਿੱਖਿਆ । ਸੰਸਾਰ ਦੇ ਅਗਾਂਹਵਧੂ ਲੋਕਾਂ ਦਾ ਵੀਚਾਰ ਇਹੀ ਰਿਹਾ ਹੈ ਕਿ ਸਾਹਿਤ ਅਤੇ ਕਲਾ ਸਮਾਜਿਕ ਪਰਿਵਰਤਨ ਲਈ ਬਹੁਤ ਮਹੱਤਵਪੂਰਨ ਸੰਦ ਸਾਬਤ ਹੋ ਸਕਦੇ ਹਨ । ਸਿੱਖ ਗੁਰੂ ਸਾਹਿਬਾਨ ਨੇ ਵੀ ਗੁਰਬਾਣੀ ਅਤੇ ਸੰਗੀਤ (ਕੀਰਤਨ) ਰਾਹੀਂ ਤਤਕਾਲੀ ਸਮਾਜ ਵਿੱਚ ਰੂਹ ਫੂਕੀ ਅਤੇ ਇਕ ਅਜਿਹੇ ਇਨਕਲਾਬ ਦੀ ਸਿਰਜਣਾ ਕੀਤੀ, ਜਿਸ ਦੀ ਮਿਸਾਲ ਦੁਨੀਆਂ ਦੇ ਕਿਸੇ ਇਤਿਹਾਸ ਵਿੱਚੋਂ ਪ੍ਰਾਪਤ ਨਹੀਂ ਹੁੰਦੀ ।

ਸਿੱਖ ਧਾਰਮਿਕ ਸਾਹਿਤ ਵਿੱਚ ਨਾਵਲ, ਮਹਾਂਕਾਵਿ, ਨਾਟਕ ਅਤੇ ਕਵਿਤਾ ਦੀ ਇਕ ਬੜੀ ਅਮੀਰ ਪਰੰਪਰਾ ਵਿਕਸਤ ਹੋਈ ।

ਵੀਹਵੀਂ ਸਦੀ ਵਿੱਚ ਪੱਛਮੀ ਵਿੱਦਿਆ ਦੇ ਪ੍ਰਸਾਰ ਨਾਲ ਪੰਜਾਬੀ ਸਾਹਿਤ ਵਿੱਚ ਨਾਵਲ, ਨਾਟਕ ਆਦਿ ਨਵੇਂ ਸਾਹਿਤ-ਤਜ਼ਰਬੇ ਸ਼ੁਰੂ ਹੋਏ । ਭਾਈ ਵੀਰ ਸਿੰਘ ਜੀ ਦੇ ਨਾਵਲ ਬਿਜੈ ਸਿੰਘ ਤੇ ਸੁੰਦਰੀ ਪੰਜਾਬੀ ਸਾਹਿਤ ਦੇ ਮੁਢਲੇ ਨਾਵਲ ਹਨ ਜਿਨ੍ਹਾਂ ਰਾਹੀਂ ਉਨ੍ਹਾਂ ਨੇ ਗੁਰਮਤਿ ਗਾਡੀਰਾਹ ਨੂੰ ਸੌਖੇ ਢੰਗ ਨਾਲ ਲੋਕਾਂ ਵਿੱਚ ਪ੍ਰਚਾਰਿਆ । ਅਨੇਕਾਂ ਲੋਕ ਇਹ ਨਾਵਲ ਪੜ੍ਹ ਕੇ ਬਦਲੇ। ਇਸੇ ਤਰ੍ਹਾਂ ਭਾਈ ਸਾਹਿਬ ਦੁਆਰਾ ਰਚਿਤ ਮਹਾਂਕਾਵਿ ਰਾਣਾ ਸੂਰਤ ਸਿੰਘ ਪੰਜਾਬੀ ਸਾਹਿਤ ਦਾ ਇਕ ਦੁਰਲੱਭ ਹੀਰਾ ਹੈ ਜਿਸ ਰਾਹੀਂ ਉਨ੍ਹਾਂ ਨੇ ਇਕ ਸਿੱਖ ਦੀ ਉੱਚੀ ਅਧਿਆਤਮਕ ਅਵਸਥਾ ਦਾ ਬਿਆਨ ਬੜੀ ਸਰਲਤਾ ਨਾਲ ਕੀਤਾ ਸੀ ।

ਜਿਥੋਂ ਤੱਕ ਨਾਟਕ ਸਾਹਿਤ ਦੀ ਗੱਲ ਹੈ, ਇਸ ਦਾ ਪੁਰਾਤਨ ਰੂਪ 'ਜਨਮਸਾਖੀਆਂ' ਅਤੇ 'ਗੋਸ਼ਟ ਸਾਹਿਤ' ਮੰਨਿਆ ਜਾ ਸਕਦਾ ਹੈ । ਗੁਰੂ ਗ੍ਰੰਥ ਸਾਹਿਬ ਵਿੱਚ ਸਿਧ ਗੋਸਟ ਆਦਿ ਬਾਣੀਆਂ ਪ੍ਰਸ਼ਨ-ਉੱਤਰ ਸ਼ੈਲੀ ਵਿੱਚ ਪ੍ਰਾਪਤ ਹਨ, ਜਿਸ ਵਿੱਚ ਇਕ ਧਿਰ ਪ੍ਰਸ਼ਨ ਕਰਦੀ ਹੈ ਅਤੇ ਦੂਜੀ ਧਿਰ ਉੱਤਰ ਦਿੰਦੀ ਹੈ । ਬਹੁਤ ਸਾਰਾ ਧਾਰਮਿਕ ਸਾਹਿਤ ਇਸੇ ਸ਼ੈਲੀ ਵਿੱਚ ਪ੍ਰਾਪਤ ਹੁੰਦਾ ਹੈ ।

ਧਾਰਮਿਕ ਨਾਟਕ ਲਿਖਣ ਦੀ ਪਰੰਪਰਾ ਵਿੱਚ ਦੋ ਸ਼ਖ਼ਸੀਅਤਾਂ—ਡਾ: ਹਰਚਰਨ ਸਿੰਘ ਅਤੇ ਡਾ: ਗੁਰਦਿਆਲ ਸਿੰਘ ਫੁੱਲ ਦਾ ਵਿਸ਼ੇਸ਼ ਯੋਗਦਾਨ ਮੰਨਿਆ ਜਾ ਸਕਦਾ ਹੈ । ਸਿੱਖ ਸਿਧਾਂਤਾਂ ਅਤੇ ਸਿੱਖ ਇਤਿਹਾਸ ਦੇ ਸ਼ਾਨਾਂਮੱਤੇ ਪੰਨਿਆਂ ਨੂੰ ਨਾਟਕ ਸ਼ੈਲੀ ਵਿੱਚ ਲਿਖਣਾ ਅਤੇ ਸਟੇਜ

ਉੱਪਰ ਖੇਡਣਾ ਇਕ ਚੁਣੌਤੀ ਸੀ । ਇਕ ਮੁਸ਼ਕਲ ਇਹ ਵੀ ਸੀ ਸਿੱਖ ਗੁਰੂਆਂ ਦਾ ਕਿਰਦਾਰ ਕੋਈ ਪਾਤਰ ਨਹੀਂ ਨਿਭਾ ਸਕਦਾ । ਇਸ ਤੋਂ ਇਲਾਵਾ ਨਾਮਵਰ ਸਿੱਖ ਕਿਰਦਾਰਾਂ ਨੂੰ ਵੀ ਸਟੇਜ ਉੱਪਰ ਪੇਸ਼ ਕਰਨ ਵਿੱਚ ਕਈ ਦਿੱਕਤਾਂ ਸਨ । ਪਰ ਡਾ: ਹਰਚਰਨ ਸਿੰਘ ਤੇ ਡਾ: ਫੁੱਲ ਨੇ ਇਸ ਘਾਟ ਨੂੰ ਰੜਕਣ ਨਹੀਂ ਦਿੱਤਾ; ਉਨ੍ਹਾਂ ਨੇ ਇਨ੍ਹਾਂ ਘਾਟਾਂ ਨੂੰ ਕਈ ਹੋਰ ਕਲਾਤਮਕ ਜੁਗਤਾਂ ਰਾਹੀਂ ਪੂਰਾ ਕਰ ਲਿਆ ।

ਇਨ੍ਹਾਂ ਨਾਟਕਕਾਰਾਂ ਨੂੰ ਜਿਹੜੀ ਵੀ ਸਫਲਤਾ ਮਿਲੀ ਉਸ ਨੇ ਕੁਝ ਹੋਰ ਲੋਕਾਂ ਨੂੰ ਵੀ ਸਿੱਖ ਇਤਿਹਾਸ ਅਤੇ ਸਿੱਖ-ਸਿਧਾਂਤਾਂ ਨੂੰ ਨਾਟਕੀ ਅੰਦਾਜ਼ ਵਿੱਚ ਪੇਸ਼ ਕਰਨ ਲਈ ਉਤਸ਼ਾਹਿਤ ਕੀਤਾ । ਇਸ ਖੇਤਰ ਵਿੱਚ ਦੋ ਧਿਰਾਂ ਨੇ ਤਜ਼ਰਬੇ ਕੀਤੇ ਹਨ- ਇਕ ਧਿਰ ਤਾਂ ਉਹ ਸੀ, ਜੋ ਇਸ ਮਾਧਿਅਮ ਨੂੰ ਗੁਰਮਤਿ ਦੇ ਪ੍ਰਚਾਰ ਲਈ ਵਰਤਣਾ ਚਾਹੁੰਦੀ ਸੀ । ਅਜੋਕੇ ਸਮੇਂ ਵਿੱਚ ਬੱਚੇ ਅਤੇ ਨੌਜਵਾਨ ਵਰਗ ਟੀ.ਵੀ., ਸਿਨੇਮਾ ਅਤੇ ਹੋਰ ਬਿਜਲਈ ਮੀਡੀਏ ਤੋਂ ਵਧੇਰੇ ਪ੍ਰਭਾਵਿਤ ਹੋਣ ਕਰਕੇ, ਸਿੱਖ ਬੁਧੀਜੀਵੀਆਂ ਦਾ ਇਕ ਵਰਗ ਸਿੱਖੀ ਪ੍ਰਚਾਰ ਲਈ ਇਨ੍ਹਾਂ ਦੀ ਵਰਤੋਂ ਦਾ ਮੁੱਦਈ ਹੈ । ਸਟੇਜਾਂ ਉੱਪਰ ਧਾਰਮਿਕ ਨਾਟਕ ਖੇਡਣ ਪਿੱਛੇ ਵੀ ਸਿੱਖੀ ਪ੍ਰਚਾਰ ਲਈ ਆਧੁਨਿਕ ਢੰਗ-ਤਰੀਕੇ ਅਪਨਾਉਣ ਦਾ ਹੀ ਮੰਤਵ ਹੈ । ਪਰ ਇਸ ਪਾਸੇ ਕੰਮ ਕਰਦੇ ਵਿਅਕਤੀਆਂ ਦੀਆਂ ਆਪਣੀਆਂ ਸਮੱਸਿਆਵਾਂ ਹਨ- ਚੰਗੇ ਕਲਾਕਾਰਾਂ ਦੀ ਘਾਟ, ਸਰੋਤਾਂ ਦੀ ਘਾਟ, ਚੰਗੀ ਸਕਰਿਪਟ ਦੀ ਘਾਟ ਆਦਿ । ਪਰ ਦੂਜੀ ਉਹ ਧਿਰ ਹੈ ਜਿਹੜੀ ਸਿੱਖ ਇਤਿਹਾਸ ਅਤੇ ਗੁਰਬਾਣੀ ਵਿੱਚੋਂ ਕੋਈ ਇਕ ਥੀਮ ਲੈ ਕੇ ਉਸ ਦੀ ਪੇਸ਼ਕਾਰੀ ਮਾਰਕਸਵਾਦੀ ਨਜ਼ਰੀਏ ਤੋਂ ਕਰਨ ਦਾ ਮਨੋਰਥ ਰਖਦੀ ਹੈ । ਇਸ ਧਿਰ ਕੋਲ ਕਲਾਕਾਰ ਵੀ ਚੰਗੇ ਹਨ ਅਤੇ ਹੋਰ ਘਾਟਾਂ ਵੀ ਨਹੀਂ।

ਅੱਜ ਪੰਜਾਬੀ ਨਾਟਕ-ਜਗਤ ਉੱਪਰ ਪੰਥ-ਦੋਖੀਆਂ ਅਤੇ ਨਾਸਤਿਕ ਧਿਰਾਂ ਦੀ ਸਰਦਾਰੀ ਹੈ । ਪੰਥ ਦੀ ਚੜ੍ਹਦੀ ਕਲਾ ਲਈ ਇਸ ਮਾਧਿਅਮ ਨੂੰ ਵਰਤਣ ਦੀ ਭਾਰੀ ਲੋੜ ਹੈ। ਅਜੋਕੇ ਸਮੇਂ ਵਿੱਚ ਇਸ ਖੇਤਰ ਵਿੱਚ ਸਕਰਿਪਟ ਲਿਖਣ ਵਾਲਿਆਂ ਦੀ ਘਾਟ ਬੜੀ ਸ਼ਿੱਦਤ ਨਾਲ ਮਹਿਸੂਸ ਹੋ ਰਹੀ ਹੈ । ਭਾਈ ਇੰਦਰਜੀਤ ਸਿੰਘ ਗੋਗੋਆਣੀ ਦੀ ਹਥਲੀ ਰਚਨਾ **'ਬਾਬਾ ਕੱਥਾ ਸਿੰਘ'** ਦੇਖ ਕੇ ਲਗਦਾ ਹੈ ਕਿ ਇਸ ਖੇਤਰ ਵਿੱਚ ਆਈ ਖੜੋਤ ਭੰਗ ਹੋ ਰਹੀ ਹੈ । ਇਹ ਸ਼ੁਭ ਸ਼ਗਨ ਹੈ ।

'ਬਾਬਾ ਕੱਥਾ ਸਿੰਘ' ਦਾ ਹੀਰੋ ਬਾਬਾ ਕੱਥਾ ਸਿੰਘ ਪੰਥਕ ਮਰਯਾਦਾ ਦਾ ਧਾਰਨੀ, ਗੁਰਸਿੱਖ ਵਿਦਵਾਨ, ਮਨੋਹਰ ਸ਼ਖ਼ਸੀਅਤ ਵਾਲਾ, ਐਸਾ ਗੁਰਸਿੱਖ ਹੈ ਜੋ ਗੁਰਮਤਿ ਪ੍ਰਚਾਰ ਲਈ ਸਮਰਪਿਤ ਹੈ । ਉਹ ਸਿੱਖ-ਜਗਤ ਵਿੱਚ ਆਈਆਂ ਕਈ ਕੁਰੀਤੀਆਂ ਅਤੇ ਪਰੰਪਰਾਵਾਂ ਦੇਖ ਕੇ ਉਨ੍ਹਾਂ ਨੂੰ ਦੂਰ ਕਰਨ ਲਈ ਯਤਨਸ਼ੀਲ ਹੈ । ਇਸ ਰਚਨਾ ਨੂੰ ਪੜ੍ਹ ਕੇ ਇੰਦਰਜੀਤ ਸਿੰਘ ਹੁਰਾਂ ਦੇ ਦੋ ਮਨੋਰਥ ਸਾਹਮਣੇ ਆਉਂਦੇ ਹਨ:

1. ਨਾਟਕ ਕਲਾ ਰਾਹੀਂ ਸਿੱਖੀ ਪ੍ਰਚਾਰ

2. ਸਿੱਖ ਸਮਾਜ ਵਿੱਚ ਅਗਿਆਨਤਾ ਕਾਰਣ ਪ੍ਰਚਲਿਤ ਮਨਮਤਾਂ, ਅੰਧ-ਵਿਸ਼ਵਾਸ, ਪਤਿਤਪੁਣਾ, ਨਸ਼ਿਆਂ ਦੀ ਆਮ ਵਰਤੋਂ, ਗੁਰਦੁਆਰਿਆਂ ਦੀ ਦੁਰ ਵਰਤੋਂ, ਆਦਿ ਨੂੰ ਦੂਰ ਕਰਨਾ ।

ਇੰਦਰਜੀਤ ਸਿੰਘ ਹੁਰਾਂ ਨਾਲ ਮੇਰੀ ਪਛਾਣ ਬਹੁਤ ਪੁਰਾਣੀ ਹੈ । ਮੈਂ ਉਨ੍ਹਾਂ ਦੀ ਲਿਖਤ, ਸੋਚ ਅਤੇ ਪੰਥਕ ਪਿਆਰ ਨੂੰ ਬਾ-ਖੂਬੀ ਜਾਣਦਾ ਹਾਂ । ਆਪ ਧਾਰਮਿਕ ਅਧਿਆਪਕ ਹੋਣ ਦੇ ਨਾਲ-ਨਾਲ ਵਿਦੇਸ਼ਾਂ ਵਿੱਚ ਧਰਮ ਪ੍ਰਚਾਰ ਲਈ ਵੀ ਗਏ ਹਨ । ਇਹ ਗੱਲ ਵੀ ਭਾਈ ਸਾਹਿਬ ਲਈ ਅਤਿ ਮਾਣਯੋਗ ਹੈ ਕਿ ਆਪ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਰਹਿ ਚੁੱਕੇ ਜਥੇਦਾਰ ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ ਦੇ ਦਾਮਾਦ ਹਨ ।

ਇੰਦਰਜੀਤ ਸਿੰਘ ਹੁਰਾਂ ਦੀ ਇਹ ਸਾਰੀ ਪੁਸਤਕ ਪਹਿਲਾਂ ਲੜੀਵਾਰ (12 ਕਿਸ਼ਤਾਂ ਵਿੱਚ) ਗੁਰਮਤਿ ਪ੍ਰਕਾਸ਼ ਵਿੱਚ ਛਪ ਚੁੱਕੀ ਹੈ । ਇਹ ਮੇਰੇ ਲਈ ਮਾਣ ਦੀ ਗੱਲ ਹੈ ਕਿ ਇਹ ਲਿਖਤਾਂ ਲਿਖਣ ਤੋਂ ਪਹਿਲਾਂ ਇੰਦਰਜੀਤ ਸਿੰਘ ਹੁਰੀਂ ਕਦੇ-ਕਦੇ ਮੇਰੇ ਨਾਲ ਸਲਾਹ-ਮਸ਼ਵਰਾ ਕਰਿਆ ਕਰਦੇ ਸਨ । ਇਨ੍ਹਾਂ ਬਾਰੇ ਪਾਠਕਾਂ ਦਾ ਉਤਸ਼ਾਹ ਵੇਖ ਕੇ, ਧਰਮ ਪ੍ਰਚਾਰ ਕਮੇਟੀ ਨੇ ਇਸ ਲੜੀ ਨੂੰ ਪੁਸਤਕ ਰੂਪ ਦੇਣ ਦਾ ਉੱਦਮ ਉਪਰਾਲਾ ਕੀਤਾ ਹੈ । ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ । ਮੈਂ ਆਸ ਕਰਦਾ ਹਾਂ ਕਿ ਬਾਬਾ ਕੱਥਾ ਸਿੰਘ ਇਸ ਪੁਸਤਕ ਰਾਹੀਂ ਸਾਡੇ ਹਿਰਦਿਆਂ ਵਿੱਚ ਪ੍ਰਵੇਸ਼ ਕਰ ਜਾਵੇਗਾ । ਇਹ ਕੱਥਾ ਸਿੰਘ ਮੈਨੂੰ ਬਿਜੈ ਸਿੰਘ ਅਤੇ ਰਾਣਾ ਸੂਰਤ ਸਿੰਘ ਦਾ ਜੇ ਹਾਣੀ ਨਹੀਂ, ਤਾਂ ਉਤਰਾਧਿਕਾਰੀ ਜ਼ਰੂਰ ਜਾਪਿਆ ਹੈ ।

*ਗੁਰੂ-ਪੰਥ ਦਾ ਦਾਸ*

**ਗੁਰਸ਼ਰਨ ਜੀਤ ਸਿੰਘ** (ਡਾ:)

ਗੁਰੂ ਨਾਨਕ ਅਧਿਐਨ ਵਿਭਾਗ

ਗੁਰੂ ਨਾਨਕ ਦੇਵ ਯੂਨੀਵਰਸਿਟੀ

ਅੰਮ੍ਰਿਤਸਰ ।

# ਕੁਝ ਆਪਣੇ ਵੱਲੋਂ

ਮੇਰੀ ਚਿਰੋਕਣੀ ਖਾਹਿਸ਼ ਸੀ ਕਿ ਜੋ ਕੁਝ ਸਾਡੇ ਆਲੇ-ਦੁਆਲੇ ਅਗਿਆਨਤਾ ਵੱਸ ਵਾਪਰ ਰਿਹੈ, ਇਸ ਨੂੰ ਸੰਵਾਦ ਰੂਪ, ਭਾਵ ਨਾਟਕੀ ਰੂਪ ਵਿੱਚ ਗੁਰਮਤਿ ਦੇ ਨਜ਼ਰੀਏ ਅਨੁਸਾਰ ਲਿਖਾਂ ਅਤੇ ਲਿਖਾਂ ਵੀ ਉਹਨਾਂ ਲੋਕਾਂ ਦੀ ਪੱਧਰ ਦਾ ਜਿਨ੍ਹਾਂ ਦੇ ਮਨਾਂ 'ਤੇ ਇਹ ਸਮੱਸਿਆਵਾਂ ਬੋਝ ਬਣੀਆਂ ਹੋਈਆਂ ਹਨ । ਅੱਜ ਕਈ ਸਿੱਖ ਪਰਿਵਾਰ ਵੀ ਗੁਰਮਤਿ ਮਾਰਗ ਵਿਸਾਰ ਕੇ ਅਨੇਕ ਤਰ੍ਹਾਂ ਦੇ ਕਰਮ-ਕਾਂਡਾਂ 'ਚ ਫਸੇ ਅੰਧੇਰੇ ਰਾਹਾਂ 'ਤੇ ਭਟਕ ਰਹੇ ਹਨ ।

'ਬਾਬਾ ਕੱਥਾ ਸਿੰਘ' ਦੀਆਂ ਬਾਰ੍ਹਾਂ ਝਾਕੀਆਂ ਵਿੱਚ ਮੈਂ ਜੋ ਕੁਝ ਲਿਖਿਆ ਇਹ ਕਾਲਪਨਿਕ ਨਹੀਂ ਹੈ । ਇਹ ਸਾਡੇ ਪਿੰਡਾਂ ਤੇ ਘਰਾਂ 'ਚ, ਕਸਬਿਆਂ ਤੇ ਸ਼ਹਿਰਾਂ 'ਚ, ਦੇਸ਼ਾਂ-ਵਿਦੇਸ਼ਾਂ 'ਚ ਵਾਪਰ ਰਿਹਾ ਸੱਚ ਹੈ । ਇਸ ਦੀ ਹਰ ਘਟਨਾ ਦੀ ਤਹਿ ਤਕ ਜਾਣ ਦੀ ਮੈਂ ਪੂਰੀ ਕੋਸ਼ਿਸ਼ ਕੀਤੀ ਹੈ । ਮੈਂ ਕਿੰਨੀ ਕੁ ਡੂੰਘਾਈ ਤਕ ਪਹੁੰਚਿਆਂ, ਇਹ ਤਾਂ ਸੂਝਵਾਨ ਪਾਠਕ ਹੀ ਦੱਸ ਸਕਦੇ ਹਨ ਪਰ ਇਹ ਗੱਲ ਮੈਂ ਦਾਅਵੇ ਨਾਲ ਕਹਿ ਸਕਦਾਂ ਕਿ ਸਾਡੇ ਸਮਾਜ ਵਿੱਚ ਕਿਤੇ ਨਾ ਕਿਤੇ ਅਜਿਹਾ ਵਾਪਰ ਜ਼ਰੂਰ ਰਿਹਾ ਹੈ। ਇਸ ਸੰਬੰਧੀ ਮੈਂ ਸਤਿਕਾਰਯੋਗ ਗਿ: ਮੇਵਾ ਸਿੰਘ ਜੀ (ਮੈਂਬਰ, ਧਰਮ ਪ੍ਰਚਾਰ ਕਮੇਟੀ) ਵੱਲੋਂ ਦਿੱਤੇ ਉਤਸ਼ਾਹ ਤੇ ਪ੍ਰੇਰਨਾ ਲਈ ਬਹੁਤ-ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਹੋਰ ਵੀ ਕਈ ਵਿਸ਼ਿਆਂ 'ਤੇ ਲਿਖਣ ਲਈ ਪ੍ਰੇਰਿਆ ।

ਮੈਂ ਸ੍ਰ: ਰੂਪ ਸਿੰਘ (ਸੰਪਾਦਕ, ਗੁਰਮਤਿ ਪ੍ਰਕਾਸ਼) ਸ੍ਰ: ਚਮਕੌਰ ਸਿੰਘ (ਸਹਿ: ਸੰਪਾਦਕ) ਹੁਰਾਂ ਦੀ ਪ੍ਰੇਰਨਾ ਤੇ ਸੁਝਾਵਾਂ ਦਾ ਵੀ ਰਿਣੀ ਹਾਂ। ਸਿੱਧੇ ਰੂਪ ਵਿੱਚ ਦੇਸ਼-ਵਿਦੇਸ਼ ਤੋਂ ਆਏ ਪਾਠਕਾਂ ਦੇ ਖ਼ਤਾਂ ਨੇ ਵੀ ਮੇਰੀ ਲਿਖਣ ਲਈ ਹੌਸਲਾ ਅਫ਼ਜ਼ਾਈ ਕੀਤੀ ਹੈ। ਮੈਂ ਧੰਨਵਾਦੀ ਹਾਂ ਡਾ: ਗੁਰਸ਼ਰਨ ਜੀਤ ਸਿੰਘ ਜੀ ਦਾ ਜਿਨ੍ਹਾਂ ਸਮੇਂ-ਸਮੇਂ ਜ਼ਰੂਰੀ ਸੁਝਾਉ ਦਿੱਤੇ ਤੇ ਮੁੱਖ ਸ਼ਬਦ ਲਿਖ ਕੇ ਨਿਵਾਜਿਆ ।

ਅੰਤ ਵਿੱਚ ਮੈਂ ਪ੍ਰਧਾਨ ਸਾਹਿਬ (ਸ਼੍ਰੋ: ਗੁ: ਪ੍ਰ: ਕਮੇਟੀ), ਸਕੱਤਰ (ਧਰਮ ਪ੍ਰਚਾਰ ਕਮੇਟੀ) ਮੈਨੇਜਰ ਗੋਲਡਨ ਆਫਸੈਟ ਪ੍ਰੈਸ, ਪਰੂਫ ਰੀਡਰਾਂ ਤੇ ਹੋਰ ਸਹਿਯੋਗੀ ਸਾਥੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੇ ਸਨੇਹ ਅਤੇ ਸਹਿਯੋਗ ਸਦਕਾ ਇਹ ਪੁਸਤਕ ਇਸ ਰੂਪ ਵਿੱਚ ਤਿਆਰ ਹੋ ਕੇ ਪਾਠਕਾਂ ਤਕ ਪਹੁੰਚ ਰਹੀ ਹੈ ।

*ਗੁਰੂ ਪੰਥ ਦਾ ਦਾਸ,*

**ਇੰਦਰਜੀਤ ਸਿੰਘ ਗੋਗੋਆਣੀ**

160-ਪ੍ਰਤਾਪ ਐਵੇਨਿਊ

ਅੰਮ੍ਰਿਤਸਰ ।

# ਬਾਬਾ ਕੱਥਾ ਸਿੰਘ

*ਬਾਬਾ ਕੱਥਾ ਸਿੰਘ ਇਸ ਨਾਟਕ ਦਾ ਮੁੱਖ ਪਾਤਰ ਹੈ— ਜੋ ਪੰਥਕ ਮਰਯਾਦਾ ਦਾ ਧਾਰਨੀ, ਗੁਰਸਿੱਖ ਵਿਦਵਾਨ, ਮਨੋਹਰ ਸ਼ਖ਼ਸੀਅਤ ਵਾਲਾ ਹੈ, ਜਿਸ ਨੇ ਗੁਰਮਤਿ ਪ੍ਰਚਾਰ ਲਈ ਆਪਣਾ ਜੀਵਨ ਅਰਪਣ ਕੀਤਾ ਹੈ। ਦੇਸ਼-ਵਿਦੇਸ਼ ਤੱਕ ਪ੍ਰਚਾਰ ਕਰ ਕੇ ਹੁਣ ਆਪਣੇ ਜੱਦੀ ਪਿੰਡ ਵਿੱਚ ਕੁਝ ਸਮੇਂ ਤੋਂ ਰਹਿ ਰਿਹਾ ਹੈ—ਸਿੱਖ ਪਰਿਵਾਰਾਂ ਵਿੱਚ ਆਈਆਂ ਕੁਰੀਤੀਆਂ ਦੇਖ-ਦੇਖ ਕੇ ਇਹਨਾਂ ਦੇ ਸੁਧਾਰ ਲਈ ਤਤਪਰ ਹੈ। ਇਹ ਇੱਕ ਪਿੰਡ ਦੀ ਕਹਾਣੀ ਨਹੀਂ—ਸਮੁੱਚੀ ਸਿੱਖ ਕੌਮ ਦੀ ਕਹਾਣੀ ਐ। ਇਸ ਦੀਆਂ ਬਾਰ੍ਹਾਂ ਝਾਕੀਆਂ ਪੂਰਾ ਨਾਟਕ ਹੈ ਅਤੇ ਇਸ ਦੀ ਹਰ ਝਾਕੀ ਬਤੌਰ ਇਕਾਂਗੀ ਵੀ ਖੇਡੀ ਜਾ ਸਕਦੀ ਹੈ।*

## (ਝਾਕੀ ਪਹਿਲੀ)

***ਪਿਛੋਕੜ ਤੋਂ ਸੰਗੀਤਮਈ ਧੁਨ:—***

ਆਓ ਰਲ ਕੇ ਹੱਲ ਸੋਚੀਏ—ਤੰਦ ਨਹੀਂ ਉਲਝੀ ਤਾਣੀ ਐਂ।
ਇੱਕ ਇਕੱਲੇ ਦੀ ਇਹ ਗੱਲ ਨਹੀਂ—ਕੌਮ ਦੀ ਦਰਦ ਕਹਾਣੀ ਐਂ।
ਪਤਿਤਪੁਣਾ ਤੇ ਫੈਸ਼ਨਪ੍ਰਸਤੀ—ਵਹਿਮਾਂ, ਭਰਮਾਂ, ਨਸ਼ਿਆਂ ਦਾ
ਸਿੱਖ ਕੌਮ ਦੇ ਸਿਰ ਉਪਰੋਂ ਦੀ—ਲੰਘਦਾ ਜਾਂਦਾ ਪਾਣੀ ਐਂ।
ਕਲਮਾਂ ਵਾਲਿਓ—ਅਕਲਾਂ ਵਾਲਿਓ—ਦਾਨਸ਼ਵਰੋ ਕੋਈ ਹੱਲ ਸੋਚੋ,
ਬਾਬਾ ਕੱਥਾ ਸਿੰਘ ਨੇ ਜਿੰਦਾਂ—ਸਮੇਂ ਦੀ ਨਬਜ਼ ਪਛਾਣੀ ਐਂ.....

*(ਮੰਚ ਦੇ ਇਕ ਪਾਸਿਉਂ ਬਾਬਾ ਕੱਥਾ ਸਿੰਘ ਪ੍ਰਵੇਸ਼ ਕਰਦਾ ਹੈ)*

**ਬਾਬਾ :** *(ਆਪਣੀਆਂ ਸੋਚਾਂ ਵਿੱਚ)* ਕੱਥਾ ਸਿਆਂ, ਕਿੰਨੀ....ਉਮਰ ਬੀਤ ਗਈ ਕਥਾ ਵਿਚਾਰ ਕਰਦਿਆਂ ਅਤੇ ਦੇਖਦਿਆਂ—ਪਰ ਇਹ ਸਿੱਖ ਕੌਮ ਵਹਿਮਾਂ, ਭਰਮਾਂ, ਪਾਖੰਡਾਂ ਵਿੱਚੋਂ ਨਹੀਂ ਨਿਕਲਦੀ। ਸਿੱਖਾਂ ਦੇ ਬੱਚੇ ਫੈਸ਼ਨਪ੍ਰਸਤੀ ਵਿੱਚ ਪਤਿਤ ਹੋ ਰਹੇ ਹਨ। ਜਵਾਨ ਨਸ਼ੇ ਕਰਨੋਂ ਨਹੀਂ ਹਟਦੇ ਅਤੇ ਨਸ਼ਿਆਂ ਨੇ ਜਵਾਨੀ ਨੂੰ ਖਾ ਲਿਆ। ਗੁਰੂ ਹੀ ਕਿਰਪਾ ਕਰੇ ! ਧਰਮ ਤੋਂ ਬੇਮੁੱਖ ਹੋ ਰਿਹਾਂ ਨੂੰ ਸੁਮੱਤ ਬਖਸ਼ੇ—ਮੈਨੂੰ ਤਾਂ ਇਉਂ ਲੱਗਦਾ—**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮਰਦਾਰੁ....**

*(ਇੰਨੇ ਨੂੰ ਤਿੰਨ ਸਿੱਖ ਨੌਜਵਾਨ— ਇੱਕ ਸਿਰੋਂ ਮੋਨਾ ਕੰਘੀ ਕਰ ਰਿਹਾ ਹੈ— ਦੂਜੇ ਨੇ ਜੂੜੇ ਉੱਪਰ ਟੋਪੀ ਲਈ ਹੈ— ਤੀਜੇ ਨੇ ਪਟਕਾ ਬੱਧਾ ਹੈ —ਮੰਚ ਦੇ ਦੂਸਰੇ ਪਾਸੇ ਤੋਂ ਪਰਵੇਸ਼ ਕਰਦੇ ਹਨ ਅਤੇ ਗੀਤ ਗਾ ਰਹੇ ਹਨ— ਕਿੱਕਰ 'ਤੇ ਕਾਟੋ ਰਹਿੰਦੀ ਕੱਲਾ ਨਾ ਜਾਈਂ ਖੇਤ ਨੂੰ* (ਯਕਦਮ ਬਾਬਾ ਕੱਥਾ ਸਿੰਘ ਨੂੰ ਦੇਖ ਕੇ ਚੁੱਪ ਕਰ ਜਾਂਦੇ ਹਨ)

**ਬਾਬਾ :** ਕਿਉਂ ਬਈ ਪੁੱਤਰੋ ! ਚੁੱਪ ਕਿਉਂ ਕਰ ਗਏ ? *(ਇੱਥੇ ਤਾਂ ਕਿੱਕਰ ਵੀ ਨਹੀਂ ਤੇ ਕਾਟੋ ਵੀ ਨਹੀਂ)*

**ਤਿੰਨੇ** : *(ਇੱਕ ਆਵਾਜ਼ ਵਿੱਚ)* ਨਹੀਂ ਬਾਬਾ ਜੀ, ਪਰ ਤੁਸੀਂ ਹੈਰਾਨ ਕਿਉਂ ਹੋ ਗਏ ਹੋ ?

**ਬਾਬਾ** : *(ਵਿਅੰਗ ਨਾਲ)* ਸਿੰਘਾਂ ਦੇ ਬੱਚੇ ਹੋਣ ਤੇ ਕਾਟੋ ਤੋਂ ਡਰਨ ਦੇ ਗੀਤ ਗਾਉਣ ਤਾਂ ਦੱਸੋ ਮੈਂ ਹੈਰਾਨ ਨਾ ਹੋਵਾਂ ?

**ਤਿੰਨੇ** : ਪਰ ਬਾਬਾ ਜੀ, ਇਹ ਤਾਂ ਲੋਕ ਗੀਤ ਆ ।

**ਬਾਬਾ** : ਬੱਚਿਓ ! ਜੋ ਵੀ ਗਾਈਏ, ਦੇਖੀਏ ਜਾਂ ਸੁਣੀਏ ਉਸ ਦਾ ਅਸਰ ਬੁੱਧੀ ਅਤੇ ਵਿਚਾਰਾਂ 'ਤੇ ਜ਼ਰੂਰ ਹੁੰਦਾ । ਆਪਣਾ ਇਤਿਹਾਸ ਪੜ੍ਹੋ—ਗੁਰੂ ਸਾਹਿਬਾਂ ਨੇ ਜੰਗਲ ਦੇ ਬਾਦਸ਼ਾਹ ਸ਼ੇਰ ਦਾ ਵੀ ਸ਼ਿਕਾਰ ਕੀਤਾ ਤੇ ਗੁਰੂ ਦੇ ਸਿੱਖਾਂ ਨੇ ਸ਼ਰਾਬੀ ਹਾਥੀਆਂ ਨਾਲ ਵੀ ਯੁੱਧ ਕੀਤਾ। ਪਰ ਉਸ ਗੁਰੂ ਦੇ ਸਿੱਖ ਹੀ ਕਾਟੋ ਤੋਂ ਡਰ ਕੇ ਖੇਤ ਨਹੀਂ ਜਾਣਗੇ ?

**ਤਿੰਨੇ** : ਪਰ ਇਹ ਗੀਤ ਅਸੀਂ ਥੋੜ੍ਹਾ ਲਿਖਿਆ ? ਇਹ ਤਾਂ ਗਾਉਣ ਵਾਲੇ ਗਾਉਂਦੇ ਆ !

**ਬਾਬਾ** : ਆਹੋ ਬਈ ਕਿਸੇ ਸਮਾਜ ਜਾਂ ਸੱਭਿਆਚਾਰ ਦਾ ਸੱਤਿਆਨਾਸ ਇੱਕ ਜਾਣਾ ਨਹੀਂ ਕਰਦਾ ਹੁੰਦਾ ! ਇਸ ਵਿੱਚ ਸਾਰਿਆਂ ਦਾ ਹੀ ਯੋਗਦਾਨ ਹੁੰਦਾ ।

**ਤਿੰਨੇ** : ਉਹ ਕਿਵੇਂ ?

**ਬਾਬਾ** : ਉਹ ਇਉਂ ਬੱਚਿਓ ! ਕੋਈ ਬੋਲੀ ਵਿਗਾੜਦਾ, ਕੋਈ ਘਟੀਆ ਸਾਹਿਤ ਦਾ ਪ੍ਰਚਾਰ ਕਰਦਾ, ਕੋਈ ਅਸ਼ਲੀਲ ਫਿਲਮਾਂ ਬਣਾਉਂਦਾ, ਕੋਈ ਨਸ਼ਿਆਂ ਨੂੰ ਉਤਸ਼ਾਹ ਦਿੰਦਾ, ਕੋਈ ਸੱਚੇ ਧਰਮ ਸਿਧਾਂਤਾਂ ਤੋਂ ਦੂਰ ਕਰਨ ਲਈ ਚਾਲਾਂ ਚੱਲਦਾ । ਬੱਸ ਏਸੇ ਤਰ੍ਹਾਂ ਹੀ ਸਿੱਖ ਸੱਭਿਆਚਾਰ ਦਾ ਘਾਣ ਹੋ ਰਿਹਾ ਤੇ ਕਰਨ ਵਾਲੇ ਕਰੀ ਜਾ ਰਹੇ ਹਨ.....

*(ਬਾਬਾ ਕੱਥਾ ਸਿੰਘ ਗੱਲਾਂ ਦਾ ਰੁਖ ਬਦਲਦਾ ਹੈ)*

**ਬਾਬਾ** : ਹੁਣ ਫਿਰ ਮੈਂ ਇੱਕ ਗੱਲ ਪੁੱਛਾਂ ?

**ਤਿੰਨੇ** : ਪੁੱਛੋ ਜੀ ।

**ਬਾਬਾ** : ਭਲਾ ਤੁਹਾਨੂੰ ਏਹੋ ਜਿਹੇ ਕਿੰਨੇ ਕੁ ਗਾਣੇ ਆਉਂਦੇ ਆ ?

**ਮੋਨਾ** : ਕੋਈ ਤੀਹ ਚਾਲ੍ਹੀ... ।

**ਬਾਬਾ** : 'ਤੇ ਫਿਲਮੀ ਐਕਟਰਾਂ ਦੇ ਨਾਂ ?

**ਟੋਪੀ ਵਾਲਾ** : ਸਾਰਿਆਂ ਦੇ ਹੀ ਆਉਂਦੇ ਆ ।

**ਬਾਬਾ** : ਫਿਰ ਪੁੱਤਰੋ ! ਦਸ ਗੁਰੂ ਸਾਹਿਬਾਨ ਦੇ ਨਾਮ ਵੀ ਆਉਂਦੇ ਹੋਣਗੇ !

**ਤਿੰਨੇ** : ਨਹੀਂ ਬਾਬਾ ਜੀ ! ਉਹ ਤਾਂ ਨਹੀਂ ਆਉਂਦੇ । ਨਾਲੇ ਇਹ ਸਾਡੀ ਪੜ੍ਹਾਈ ਦੇ ਸਿਲੇਬਸ ਵਿੱਚ ਥੋੜ੍ਹਾ....

**ਬਾਬਾ** : ਪਰ ਗੀਤ ਤੇ ਫਿਲਮੀ ਐਕਟਰ ਕਿਹੜੇ ਸਿਲੇਬਸ ਵਿੱਚ ਹਨ ?

**ਤਿੰਨੇ** : ਇਹ ਤਾਂ ਸੁਣ-ਸੁਣ ਕੇ ਹੀ ਯਾਦ ਹੋ ਗਏ ਆ....

**ਬਾਬਾ** : ਏਸੇ ਗੱਲ ਦਾ ਹੀ ਦੁੱਖ ਐ ਕਿ ਜਿਨ੍ਹਾਂ ਗੁਰੂ ਸਾਹਿਬਾਂ ਨੇ ਇਸ ਸਮਾਜ ਨੂੰ ਇਸ ਧਰਤੀ 'ਤੇ ਗੈਰਤ ਅਤੇ ਅਣਖ ਨਾਲ ਜੀਣਾ ਦੱਸਿਆ, ਉਹਨਾਂ ਦੇ ਨਾਮ ਤਾਂ ਸਿੱਖ ਬੱਚਿਆਂ

ਨੂੰ ਯਾਦ ਨਹੀਂ ਪਰ ਬੇਮਤਲਬਾ ਬਹੁਤ ਕੁਝ ਆਉਂਦਾ। ਦੱਸੋ ! ਤੁਸੀਂ ਆਪਣੇ ਸਿੱਖ ਵਿਰਸੇ ਅਤੇ ਬਹਾਦਰੀ 'ਤੇ ਕੀ ਮਾਣ ਕਰੋਗੇ ? ਅਖੇ ਕਿੱਕਰ 'ਤੇ ਕਾਟੋ ਰਹਿੰਦੀ ਕੱਲਾ ਨਾ ਜਾਈਂ ਖੇਤ ਨੂੰ (ਬਾਬਾ ਹੱਸ ਪੈਂਦਾ ਹੈ)

**ਮੋਨਾ** : ਬਾਬਾ ਜੀ ਤੁਸੀਂ ਹੱਸਦੇ ਕਿਉਂ ਹੋ ?

**ਬਾਬਾ** : ਜਦੋਂ ਸਾਰਾ ਪਿੰਡ ਹੀ ਜੋਕਰਾਂ ਦਾ ਹੋਵੇ ਤਾਂ ਬਾਬਾ ਹੱਸੇ ਨਾ ?

**ਟੋਪੀ ਵਾਲਾ** : ਅਸੀਂ ਸਮਝੇ ਨਹੀਂ।

**ਬਾਬਾ** : ਪਰ ਤੁਸੀਂ ਬੇਸਮਝ ਵੀ ਨਹੀਂ ਹੋ।

**ਪਟਕੇ ਵਾਲਾ** : ਠੀਕ ਐ ਬਾਬਾ ਜੀ ! ਅਸੀਂ ਨਿਆਣੇ ਵੀ ਤਾਂ ਨਹੀਂ।

**ਬਾਬਾ** : ਆਹੋ ਬਈ ਪਟਕਾ ਹੀ ਨਿਆਣਿਆਂ ਵਾਲਾ ਬੱਧਾ। ਉਂਝ ਤਾਂ ਸਿਆਣੇ ਹੀ ਹੋ !

**ਤਿੰਨੇ** : *(ਇੱਕ ਆਵਾਜ਼ ਵਿੱਚ)* ਬਾਬਾ ਜੀ ਅੱਜ-ਕੱਲ੍ਹ ਫੈਸ਼ਨ ਹੀ ਐਸਾ ਹੈ।

**ਬਾਬਾ** : ਹਾਂ ਬਈ ਕੱਥਾ ਸਿਆਂ— ਇਹ ਊਲ-ਜਲੂਲ ਫੈਸ਼ਨ ਸਾਰਾ ਸਿੱਖ ਬੱਚਿਆਂ ਦੇ ਹੀ ਹਿੱਸੇ ਆਇਆ ਹੈ। ਪਰ ਪੁੱਤਰੋ. ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹਾਂ।

*(ਤਿੰਨੇ ਹੈਰਾਨੀ ਭਰੇ ਲਹਿਜੇ ਵਿੱਚ ਦੇਖਦੇ ਹਨ)*

**ਬਾਬਾ** : *(ਮੋਨੇ ਨੂੰ ਇਸ਼ਾਰਾ ਕਰਕੇ)* ਤੂੰ ਤਾਂ ਗਿਆਨੀ ਰਾਮ ਸਿੰਘ ਦਾ ਮੁੰਡਾ ਹੈਂ ਨਾ ?

ਮੋਨਾ : ਆਹੋ ਬਾਬਾ ਜੀ।

**ਬਾਬਾ** : *(ਟੋਪੀ ਵਾਲੇ ਨੂੰ)* ਤੂੰ ਪੁੱਤਰਾ ਸਰਪੰਚ ਦਾ ਪੋਤਰਾ ਹੈਂ ਨਾ ?

**ਟੋਪੀ ਵਾਲਾ** : ਹਾਂ ਜੀ।

**ਬਾਬਾ** : *(ਪਟਕੇ ਵਾਲੇ ਨੂੰ)* ਤੇ ਤੂੰ ਬੱਚਾ, ਗੁਰਦੁਆਰੇ ਦੇ ਸਾਬਕਾ ਪ੍ਰਧਾਨ ਦਾ ਵੱਡਾ ਮੁੰਡਾ ਹੈਂ ਨਾ ?

**ਪਟਕੇ ਵਾਲਾ** : ਹਾਂ ਬਾਬਾ ਜੀ।

**ਬਾਬਾ** : ਫਿਰ ਪੁੱਤਰੋ ਤੁਸੀਂ ਤਿੰਨੇ ਹੀ ਸਮਾਜ ਵਿੱਚ ਮੁੱਖੀ ਬੰਦਿਆਂ ਦੇ ਪੁੱਤ—ਪੋਤਰੇ ਹੋ— ਤੁਸੀਂ ਆਪਣੇ ਘਰਾਂ ਵਿੱਚ ਜਾ ਕੇ ਸ਼ੀਸ਼ੇ ਦੇਖ ਕੇ ਆਓ ਤੇ ਫਿਰ ਬਾਬੇ ਨਾਲ ਗੱਲ ਕਰਿਓ....

**ਤਿੰਨੇ** : ਬਾਬਾ ਜੀ ! ਸਾਡੇ ਵਰਗੇ ਤਾਂ ਹੋਰ ਵੀ ਸਾਰੇ ਪਿੰਡ ਵਿੱਚ ਬੜੇ ਆ।

**ਬਾਬਾ** : ਪਿੰਡ ਵਿੱਚ ਹੀ ਨਹੀਂ ਪੁੱਤਰੋ ! ਸਿੱਖ ਸਮਾਜ ਵਿੱਚ ਬੜੇ ਆ....ਘੋਨੇ ਮੋਨੇ— ਟੋਪੀਆਂ ਵਾਲੇ— ਮੂੰਹ 'ਤੇ ਦਾੜ੍ਹੀਆਂ ਪਟਕਿਆਂ ਵਾਲੇ— ਹਜ਼ਾਮਤਾਂ ਕਰਾਉਣ ਵਾਲੇ ਖਰੀਆਂ ਦਾੜ੍ਹੀਆਂ ਤੰਮਾਕੂ ਖਾਣ ਵਾਲੇ—ਵੇਖਣ ਨੂੰ ਗੁਰਮੁਖ, ਡੱਬਾਂ ਵਿੱਚ ਦਾਰੂ ਦੀਆਂ ਬੋਤਲਾਂ ਵਾਲੇ—ਅਫੀਮਾਂ ਗੋਲੀਆਂ ਖਾਣ ਵਾਲੇ— ਪਖੰਡੀਆਂ ਦੇਹਧਾਰੀ ਬਾਬਿਆਂ ਦੀਆਂ ਚੌਂਕੀਆਂ ਭਰਨ ਵਾਲੇ— ਪਰ ਪੁੱਤਰੋ ! ਪਹਿਲਾਂ ਆਪਣਾ ਸੁਧਾਰ ਕਰੀਏ. ਤੇ ਫਿਰ ਦੂਜਿਆਂ ਦੀ ਗੱਲ....

**ਬਾਬਾ** : *(ਮੋਨੇ ਨੂੰ ਇਸ਼ਾਰਾ ਕਰਕੇ)* ਗਿਆਨੀ ਜੀ ਦੇ ਪੁੱਤਰਾ, ਕਲਾਸ ਕਿਹੜੀ ਐ ?

**ਮੋਨਾ** : ਜੀ ਦਸਵੀਂ ।

**ਬਾਬਾ** : *(ਟੋਪੀ ਵਾਲੇ ਨੂੰ)* ਤੇਰੀ ਬਈ ?

**ਟੋਪੀ ਵਾਲਾ** : ਮੇਰੀ ਵੀ ਦਸਵੀਂ ।

**ਬਾਬਾ** : *(ਪਟਕੇ ਵਾਲੇ ਨੂੰ)* ਤੂੰ ਤੇ ਵੱਡੀ ਜਮਾਤ ਦਾ ਲੱਗਦੈਂ !

**ਪਟਕੇ ਵਾਲਾ** : ਹਾਂ ਜੀ, ਮੈਂ ਬਾਹਰਵੀਂ 'ਚ ਪੜ੍ਹਦਾ ।

**ਬਾਬਾ** : *(ਮੋਨੇ ਨੂੰ)* ਆਪਣਾ ਨਾਂ ਕੀ ਐ ?

**ਮੋਨਾ** : ਗੁਰਪ੍ਰੀਤ ਸਿੰਘ

**ਬਾਬਾ** : ਨਾਂ ਤੇ ਬੜਾ ਸੋਹਣਾ ਰੱਖਿਆ ਤੇਰੇ ਬਾਪੂ ਜੀ ਨੇ— ਗਿਆਨੀ ਜੋ ਹੋਏ— ਕਦੀ ਸਿਰ 'ਤੇ ਕੇਸ ਰੱਖਣ ਲਈ ਨਹੀਂ ਕਹਿੰਦੇ, ਬਈ ਸੋਹਣੇ ਲੱਗਣਗੇ ?

**ਮੋਨਾ** : ਬਾਬਾ ਜੀ ਕੇਸ ਏਸੇ ਦੁੱਖੋਂ ਹੀ ਕਟਾਏ ਆ ਕਿ ਮੇਰਾ ਸਿਰ ਦੁਖਣੋਂ ਨਹੀਂ ਸੀ ਹਟਦਾ।

**ਬਾਬਾ** : ਪੁੱਤਰਾ, ਦੁਖਣ ਤਾਂ ਢਿੱਡ ਵੀ ਲੱਗ ਪੈਂਦਾ— ਉਹਨੂੰ ਕੋਈ ਕੱਟ ਥੋੜ੍ਹਾ ਦਿੰਦਾ !! ਜੇ ਗਿਆਨੀ ਦੇ ਮੁੰਡੇ ਨੂੰ ਹੀ ਕੇਸਾਂ ਦਾ ਭਾਰ ਲੱਗਦਾ ਤਾਂ ਬਾਕੀ ਪਿੰਡ ਵਾਲਿਆਂ ਨੂੰ ਤਾਂ ਪਹਾੜ ਹੀ ਲੱਗੇਗਾ !!

*(ਮੋਨਾ ਨੀਵੀਂ ਪਾਈ ਖੜ੍ਹਾ ਹੈ— ਦੂਸਰੇ ਦੋਨੋਂ ਖੁਸ਼ ਹੋ ਰਹੇ ਹਨ)*

**ਬਾਬਾ** : ਪੁੱਤਰਾ ! ਕੇਸ ਸਿੱਖੀ ਦੀ ਸ਼ਾਨ ਹਨ, ਤੈਨੂੰ ਸਰਦਾਰ ਤਾਂ ਹੀ ਕਿਸੇ ਨੇ ਕਹਿਣਾ ਜੇ ਕੇਸ ਰੱਖ ਕੇ ਦਸਤਾਰ ਸਜਾਏਂਗਾ, ਨਹੀਂ ਤਾਂ ਬਿਹਾਰੀ ਭਈਆ ਹੀ ਕਹਿਣਗੇ ਲੋਕੀਂ! ਅਖੇ—

'ਸਾਬਤ ਸੂਰਤ ਰੱਬ ਦੀ— ਭੰਨੇ ਬੇਈਮਾਨ' ।

**ਮੋਨਾ** : ਪਰ ਬਾਬਾ ਜੀ ! ਮੇਰੀ ਮੰਮੀ ਕਹਿੰਦੀ ਚੀਰ ਕੱਢ ਕੇ ਸੋਹਣਾ ਲੱਗਦਾਂ ।

**ਬਾਬਾ** : ਆਹੋ ! ਪੰਜਾਂ ਕੁੜੀਆਂ ਤੋਂ ਬਾਅਦ ਮਸਾਂ ਤਾਂ ਹੋਇਆ ਤੇ ਹੁਣ ਕੁੜੀਆਂ ਵਰਗਾ ਸਜਿਆ ਹੀ ਸੋਹਣਾ ਲੱਗਦੈ ਮਾਂ ਨੂੰ !

**ਟੋਪੀ ਵਾਲਾ** : ਕੋਈ ਨਹੀਂ ਬਾਬਾ ਜੀ, ਤੁਹਾਡੇ ਵਿਚਾਰ ਸੁਣ—ਸੁਣ ਕੇ ਕੇਸ ਵੀ ਰੱਖ ਲਏਗਾ!

**ਬਾਬਾ** : *(ਵਿਅੰਗ ਨਾਲ ਟੋਪੀ ਵਾਲੇ ਨੂੰ ਸੰਬੋਧਨ ਕਰਕੇ)* ਆਹੋ ਬਈ ! ਜਦੋਂ ਕੇਸ ਰੱਖ ਲਏਗਾ ਤਾਂ ਉਦੋਂ ਸਰਪੰਚ ਦੇ ਪੋਤਰੇ ਦੀ ਟੋਪੀ ਮੰਗ ਕੇ ਆਪਣੇ ਜੂੜੇ ਉੱਤੇ ਦੇ ਲਏਗਾ ।

**ਟੋਪੀ ਵਾਲਾ** : ਤੁਸੀਂ ਤਾਂ ਬਾਬਾ ਜੀ ਮੇਰੇ ਪਿੱਛੇ ਪੈ ਗਏ !

**ਬਾਬਾ** : *(ਟੋਪੀ ਵਾਲੇ ਨੂੰ)* ਪੁੱਤਰਾ ਤੂੰ ਦਸਵੀਂ ਦਾ ਵਿਦਿਆਰਥੀ ਹੈਂ ਤੇ ਕੀ ਨਾਂ ਐ ਤੇਰਾ?

**ਟੋਪੀ ਵਾਲਾ** : ਗੁਰਮੁਖ ਸਿੰਘ ।

ਬਾਬਾ : ਬੱਲੇ ਬਈ ਗੁਰਮੁਖਾ, ਟੋਪੀ ਤੋਂ ਤਾਂ ਤੂੰ ਮਨਮੁੱਖ ਹੀ ਲੱਗਦੈਂ !

**ਟੋਪੀ ਵਾਲਾ** : ਕਿਉਂ ਬਾਬਾ ਜੀ ?

**ਬਾਬਾ** : ਪੁੱਤਰਾ, ਏਹ ਗੁਰਮੁਖਾਂ ਦਾ ਲਿਬਾਸ ਨਹੀਂ ਹੈ । ਸਿੱਖੀ ਵਿੱਚ, ਟੋਪੀ ਪਹਿਨਣੀ ਗੁਲਾਮੀ ਦੀ ਨਿਸ਼ਾਨੀ ਐਂ ਤੇ ਤੁਸੀਂ ਸਿੱਖ ਬੱਚਿਆਂ ਨੇ ਫੈਸ਼ਨ ਬਣਾ ਲਿਆ ।

**ਟੋਪੀ ਵਾਲਾ** : ਬਾਬਾ ਜੀ ਸਕੂਲਾਂ-ਕਾਲਜਾਂ ਵਿੱਚ ਸਿੱਖ ਵਿਦਿਆਰਥੀ ਜੂੜਿਆਂ ਉਪਰੋਂ ਦੀ ਟੋਪੀਆਂ ਲੈ ਲੈਂਦੇ ਹਨ.... ।

**ਬਾਬਾ** : ਸਿੱਖ ਵਿਦਿਆਰਥੀਆਂ ਨੂੰ ਭੇਡ-ਚਾਲ ਦੀ ਬੀਮਾਰੀ ਜੋ ਹੋਈ ।

**ਤਿੰਨੇ** : *(ਇੱਕ ਆਵਾਜ਼ ਵਿੱਚ)* ਬਾਬਾ ਜੀ ਇਹ ਭੇਡ-ਚਾਲ ਸ਼ਬਦ ਦੀ ਸਾਨੂੰ ਸਮਝ ਨਹੀਂ ਆਈ।

**ਬਾਬਾ** : ਤੁਹਾਨੂੰ ਸਮਝਾਉਣ ਲਈ ਆਪਾਂ ਇੱਕ ਹਿਸਾਬ ਦਾ ਸਵਾਲ ਕੱਢ ਲੈਨੇ ਆਂ— ਸੁਣੋ ਫਿਰ— ਉੱਤਰ ਦਿਉਂਗੇ ?

**ਤਿੰਨੇ** : ਹਾਂ ਬਾਬਾ ਜੀ ।

**ਬਾਬਾ** : ਇੱਕ ਪਹਾੜੀ 'ਤੇ ਸੌ ਭੇਡ ਚਰਦੀ ਐ— ਉਹਨਾਂ ਵਿੱਚੋਂ ਇੱਕ ਭੇਡ ਨੇ ਥੱਲੇ ਖੱਡ ਵਿੱਚ ਛਾਲ ਮਾਰ ਦਿੱਤੀ— ਬਾਕੀ ਕਿੰਨੀਆਂ ਬਚੀਆਂ ?

**ਤਿੰਨੇ** : ਇਹ ਤਾਂ ਸਿੱਧਾ ਈ ਸਵਾਲ ਐ— ਬਾਕੀ ਬਚੀਆਂ ਨੜ੍ਹਿਨਵੇਂ....

**ਬਾਬਾ** : ਇਹ ਹਿਸਾਬ ਹੀ ਤਾਂ ਤੁਹਾਨੂੰ ਆਉਂਦਾ ਨਹੀਂ— ਜੇ ਆ ਗਿਆ ਤਾਂ ਸਿੱਖ ਬੱਚੇ ਸਮਝ ਨਾ ਜਾਣ ? ਉੱਤਰ ਆਉਣਾ ਪੁੱਤਰੋ ਜ਼ੀਰੋ—ਜ਼ੀਰੋ—ਜ਼ੀਰੋ ।

**ਤਿੰਨੇ** : ਉਹ ਕਿਵੇਂ ?

**ਬਾਬਾ** : ਜਦੋਂ ਇਕ ਭੇਡ ਨੇ ਖੱਡ ਵਿੱਚ ਛਾਲ ਮਾਰ ਦਿੱਤੀ ਤਾਂ ਸਮਝੋ ਨੜ੍ਹਿਨਵੇਂ ਵੀ ਪਿੱਛੇ ਨਹੀਂ ਹਟਣਗੀਆਂ— ਉਹਨਾਂ ਨੇ ਦੇਖਾ—ਦੇਖੀ ਛਾਲ ਮਾਰ ਈ ਦੇਣੀ ਐਂ । ਜਿਸ ਤਰ੍ਹਾਂ ਸਿੱਖ ਪਰਿਵਾਰਾਂ ਦੇ ਬੱਚੇ ਦੇਖਾ-ਦੇਖੀ ਫੈਸ਼ਨਪ੍ਰਸਤੀ ਦੀ ਖੱਡ ਵਿੱਚ ਛਾਲਾਂ ਮਾਰ ਕੇ ਪਤਿਤ ਹੋ ਰਹੇ ਹਨ, ਇਹ ਪੁੱਤਰੋ, ਭੇਡ-ਚਾਲ ਈ ਐ । ਏਸੇ ਤਰ੍ਹਾਂ ਸਾਡੀ ਕੌਮ ਦੇ ਲੋਕ ਦੇਖਾ-ਦੇਖੀ ਅਨਮੱਤੀਆਂ ਪਿੱਛੇ ਲੱਗ ਕੇ ਸਿੱਖੀ ਸਿਧਾਂਤਾਂ ਤੋਂ ਟੁੱਟੀ ਜਾਂਦੇ ਆ।

**ਤਿੰਨੇ** : ਵਾਹ ਬਾਬਾ ਜੀ, ਸਮਝ ਗਏ ਤੁਹਾਡੇ ਹਿਸਾਬ ਨੂੰ ।

ਬਾਬਾ : ਹਿਸਾਬ ਤਾਂ ਹੀ ਸਮਝੋਗੇ— ਪਹਿਲਾਂ ਸਮਝੋ ਬਾਬਾ ਕੱਥਾ ਸਿੰਘ ਦੀ ਕਿਤਾਬ ਨੂੰ। ਲਓ ਸੁਣੋ:—

ਹੋਇ ਸਿਖ ਸਿਰ ਟੋਪੀ ਧਰੇ ।
ਸਾਤ ਜਨਮ ਕੁਸ਼ਟੀ ਹੋਇ ਮਰੇ ।

ਰਹਿਤਨਾਮਿਆਂ 'ਚ ਲਿਖਿਆ ਕਿ ਸਿੱਖ ਹੋ ਕੇ ਜੋ ਸਿਰ 'ਤੇ ਟੋਪੀ ਲਏਗਾ ਉਹ ਸੱਤ ਜਨਮ ਕੋਹੜੀ ਹੋ ਕੇ ਮਰੇਗਾ !

**ਟੋਪੀ ਵਾਲਾ :** *(ਹੈਰਾਨ ਹੋ ਕੇ)* ਪਰ ਸਾਨੂੰ ਤਾਂ ਕਿਸੇ ਨੇ ਦੱਸਿਆ ਹੀ ਨਹੀਂ !

**ਬਾਬਾ :** ਦੱਸਣਾ ਕੀਹਨੇ ਪੁੱਤਰਾ ! ਤੇਰੇ ਦਾਦਾ ਜੀ ਦਸ ਸਾਲ ਪਿੰਡ ਦੇ ਸਰਪੰਚ ਰਹੇ। ਬੱਸ ਸ਼ਰਾਬਾਂ ਪੀ ਕੇ ਜੂਆ ਖੇਡ ਕੇ ਹੀ ਸਮਾਂ ਟਪਾ ਛੱਡਿਆ । ਨਾ ਆਪਣਾ ਸੁਧਾਰ ਕੀਤਾ, ਨਾ ਪਿੰਡ ਦਾ— ਜਦੋਂ ਪਿੰਡ ਦਾ ਮੁੱਖੀ ਹੀ ਜੂਏ ਸ਼ਰਾਬਾਂ ਵਿੱਚ ਡੁੱਬਿਆ ਰਹੇ ਤਾਂ ਬਾਕੀ ਪਿੰਡ ਨੇ ਜਾਂ ਬੱਚਿਆਂ ਨੇ ਕੀ ਸੁਧਰਨਾ ? ਫਿਰ ਸਿੱਖੀ ਵੀ ਕੀਹਨੇ ਸਾਂਭਣੀ ਐਂ ? ਜਿਧਰ ਗਏ ਬਾਣੀਏਂ, ਉਧਰ ਗਏ ਬਾਜ਼ਾਰ !!

**ਟੋਪੀ ਵਾਲਾ :** ਕੀ ਸਾਨੂੰ ਟੋਪੀ ਨਹੀਂ ਲੈਣੀ ਚਾਹੀਦੀ ?

**ਬਾਬਾ :** ਨਹੀਂ ਬੱਚਾ ! ਖ਼ਾਲਸੇ ਦਾ ਪੁੱਤਰ ਖ਼ਾਲਸਈ ਲਿਬਾਸ ਵਿੱਚ ਹੀ ਸੋਹਣਾ ਲੱਗਦਾ ਹੈ ।

**ਟੋਪੀ ਵਾਲਾ :** ਠੀਕ ਹੈ ਬਾਬਾ ਜੀ ! ਮੈਂ ਕੱਲ੍ਹ ਤੋਂ ਪਟਕਾ ਬੰਨ੍ਹ ਲਿਆ ਕਰਾਂਗਾ ।

**ਬਾਬਾ :** ਨਹੀਂ ਪੁੱਤਰਾ ! ਪਟਕਾ ਵੀ ਸਾਡੇ ਸਿਆਣਿਆਂ ਨੂੰ ਨਿਆਣੇ ਬਣਾਈ ਜਾਂਦਾ ! ਇੱਕ ਗੱਲ ਤਾਂ ਰਹਿ ਹੀ ਗਈ । *(ਪਟਕੇ ਵਾਲੇ ਨੂੰ ਸੰਬੋਧਨ ਕਰਕੇ)* ਪੁੱਤਰਾ ! ਤੂੰ ਜਵਾਨ ਹੋ ਗਿਆਂ ਤੇ ਬਹੁਤ ਚੰਗੀ ਗੱਲ ਹੈ ਕਿ ਸਿੱਖੀ ਦੀ ਮੋਹਰ ਕੇਸ ਤੇਰੇ ਪਾਸ ਹਨ— ਇਹ ਪਟਕਾ ਬਚਪਨ ਵਿੱਚ ਤਾਂ ਚੰਗਾ ਲੱਗਦਾ ਪਰ ਇਸ ਉਮਰੇ ਸ਼ੋਭਦਾ ਨਹੀਂ ।

**ਪਟਕੇ ਵਾਲਾ :** ਕਿਉਂ ਬਾਬਾ ਜੀ ?

**ਬਾਬਾ :** ਇਹ ਛੋਟੇ ਬੱਚਿਆਂ ਲਈ ਹੈ ਜਦੋਂ ਤਾਈਂ ਉਹ ਆਪਣੀ ਹਰ ਕਿਰਿਆ ਨਹੀਂ ਸੋਧ ਸਕਦੇ। ਅੱਜ-ਕੱਲ੍ਹ ਮੂੰਹ 'ਤੇ ਦਾੜ੍ਹੀਆਂ ਤੇ ਗਿੱਠ ਕੁ ਦੀ ਲੀਰ ਜਿਹੀ ਬੰਨ੍ਹ ਕੇ ਸਿਆਣੇ-ਬਿਆਣੇ ਵੀ ਗਲੀਆਂ-ਬਾਜ਼ਾਰਾਂ ਵਿੱਚ ਘੁੰਮਦੇ ਫਿਰਨਗੇ— ਭਲਿਓ ਮਾਣਸੋ ! ਦਸਤਾਰ ਤਾਂ ਸਰਦਾਰ ਦੀ ਸ਼ਾਨ ਐਂ ! ਇਸ ਨਾਲ ਭਲਾ ਭਾਰ ਲੱਗਦਾ ?

**ਪਟਕੇ ਵਾਲਾ :** ਬਾਬਾ ਜੀ ! ਪੱਗ ਬੰਨ੍ਹਣੀ ਨਹੀਂ ਆਉਂਦੀ ।

**ਬਾਬਾ :** ਬੱਚਾ, ਹਰ ਕੰਮ ਕੀਤਿਆਂ ਹੀ ਆਉਂਦਾ ਹੈ । ਜਦ ਬੰਨ੍ਹੇਂਗਾ ਤਾਂ ਬੰਨ੍ਹਣੀ ਆ ਜਾਏਗੀ।

**ਪਟਕੇ ਵਾਲਾ :** ਪਟਕਾ ਤਾਂ ਸੌਖਾ ਹੈ ਨਾ ਬਾਬਾ ਜੀ ?

**ਬਾਬਾ :** ਇੱਕ ਤਾਂ ਸਿੱਖਾਂ ਨੂੰ ਸੌਖਿਆਂ ਰਹਿਣ ਦੀ ਆਦਤ ਨੇ ਸਿੱਖੀ ਤੋਂ ਦੂਰ ਕਰ ਤਾ—ਕਿਸੇ ਨੂੰ ਜੂੜੇ ਦਾ ਭਾਰ ਲੱਗਦਾ, ਕਿਸੇ ਨੂੰ ਦਾੜ੍ਹੀ ਦਾ ਭਾਰ ਲੱਗਦਾ, ਕਿਸੇ ਨੂੰ ਪੱਗ ਦਾ, ਕਿਸੇ ਨੂੰ ਕਿਰਪਾਨ ਕਛਹਿਰੇ ਦਾ, ਪਰ ਨਸ਼ਿਆਂ ਅਤੇ ਫੈਸ਼ਨਾਂ 'ਤੇ ਐਨਾ ਖਰਚ ਕਰਕੇ ਕਿਸੇ ਨੂੰ ਭਾਰ ਨਹੀਂ ਲੱਗਦਾ ! ਇਉਂ ਕੋਈ ਨਹੀਂ ਕਹਿੰਦਾ ਕਿ ਅੰਮ੍ਰਿਤ ਛਕ ਕੇ ਸਾਦਾ ਤੇ ਸੌਖਾ ਜੀਵਨ ਬਣਾ ਲਈਏ !

**ਪਟਕੇ ਵਾਲਾ :** ਠੀਕ ਹੈ ਬਾਬਾ ਜੀ ! ਮੈਂ ਹੁਣ ਦਸਤਾਰ ਸਜਾਇਆ ਕਰਾਂਗਾ ।

ਟੋਪੀ ਵਾਲਾ : ਮੈਂ ਵੀ ਸੋਹਣੀ ਪੱਗ ਬੰਨ੍ਹਾਂਗਾ ।

ਮੋਨਾ : ਤੇ ਮੈਂ ਵੀ ਹੁਣ ਕੇਸ ਨਹੀਂ ਕਟਾਵਾਂਗਾ— ਸਿੰਘ ਸੱਜਾਂਗਾ ।

ਬਾਬਾ : ਸ਼ਾਬਾਸ਼ ਪੁੱਤਰੋ ! ਭਾਈ ਤਾਰੂ ਸਿੰਘ ਜੀ ਦਾ ਇਤਿਹਾਸ ਪੜ੍ਹੋ ਜਿਸ ਨੇ ਖੋਪਰ ਤਾਂ ਲੁਹਾ ਲਿਆ ਪਰ ਸਿੱਖੀ ਕੇਸਾਂ-ਸਵਾਸਾਂ ਸੰਗ ਨਿਭਾਈ ! ਤੁਸੀਂ ਵੀ ਉਹਨਾਂ ਬਹਾਦਰਾਂ ਦੇ ਵਾਰਸ ਹੋ ! ਫੈਸ਼ਨਾਂ ਪਿੱਛੇ ਹੀ ਕੇਸਾਂ ਦੀ ਬੇਅਦਬੀ ਨਾ ਕਰੋ !

ਤਿੰਨੇ : ਪਰ ਬਾਬਾ ਜੀ ! ਇੱਕ ਗੱਲ ਦੱਸੋ ਤੁਸੀਂ ਐਨਾ ਸਮਾਂ ਪਿੰਡੋਂ ਬਾਹਰ ਕਿਉਂ ਰਹੇ?

ਬਾਬਾ : ਬੱਸ ਗੁਰੂ ਦਾ ਹੀ ਹੁਕਮ ਸੀ— ਦੇਸ਼ਾਂ ਵਿਦੇਸ਼ਾਂ ਵਿੱਚ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ ਤੇ ਹੁਣ ਇੱਕ ਵੱਡੇ ਸ਼ਹਿਰ ਤੋਂ ਨੌਕਰੀ ਛੱਡ ਕੇ ਪਿੰਡ ਆ ਗਿਆ ।

ਤਿੰਨੇ : ਨੌਕਰੀ ਕਿਉਂ ਛੱਡ ਆਏ ?

ਬਾਬਾ : ਗੁਰਦੁਆਰੇ ਦੀ ਕਮੇਟੀ ਨੂੰ ਕਹਿ ਬੈਠਾ ਜਦੋਂ ਸਾਲ ਬਾਅਦ ਪ੍ਰਬੰਧਕ ਕਮੇਟੀ ਦੀ ਚੋਣ ਕਰਦੇ ਹੋ, ਤਾਂ ਕੀ ਸ਼ਰਾਬਾਂ ਦੀਆਂ ਪਾਰਟੀਆਂ ਦੇਣੀਆਂ ਜ਼ਰੂਰੀ ਐ— ਪ੍ਰਬੰਧ ਕਰਨਾ ਗੁਰੂ-ਘਰ ਦਾ— ਤੇ ਵੋਟਾਂ ਲਈ ਪਿਉਣੀਆਂ ਸ਼ਰਾਬਾਂ ? ਇਉਂ ਧਰਮ ਦਾ ਪ੍ਰਚਾਰ ਕਿਵੇਂ ਹੋਏਗਾ ?

ਤਿੰਨੇ : ਫੇਰ ਬਾਬਾ ਜੀ ਕਮੇਟੀ ਵਾਲੇ ਲੜ ਪਏ ਹੋਣੇਂ ਆ ?

ਬਾਬਾ : ਹੋਰ ਸੱਚੀ ਗੱਲ ਕੌਣ ਸੁਣ ਕੇ ਰਾਜ਼ੀ ਐ ? ਕਹਿੰਦੇ ਸਾਡਾ ਕਰਮਚਾਰੀ ਹੋ ਕੇ ਸਾਨੂੰ ਹੀ ਮੱਤਾਂ ਨਾ ਦੇ— ਜੇ ਚੁੱਪ ਨਹੀਂ ਰਹਿਣਾ ਤਾਂ ਆਪਣਾ ਪ੍ਰਬੰਧ ਕਰ ਲੈ । ਮੈਂ ਕਿਹਾ ਕੱਥਾ ਸਿਆਂ ਗੁਲਾਮ ਬੰਦਾ ਵੀ ਪੂਰਾ ਸੱਚ ਨਹੀਂ ਬੋਲ ਸਕਦਾ, ਹੁਣ ਤੂੰ ਆਜ਼ਾਦ ਹੋ ਜਾ !

ਤਿੰਨੇ : ਬਾਬਾ ਜੀ, ਤੁਸੀਂ ਤਾਂ ਬਾਹਰਲੇ ਦੇਸ਼ਾਂ ਵਿੱਚ ਵੀ ਗਏ ਹੋਵੋਗੇ ?

ਬਾਬਾ : ਹਾਂ ਪੁੱਤਰੋ ! ਬਾਹਰਲੇ ਦੇਸ਼ਾਂ ਵਿੱਚ ਵੀ ਕਈ ਥਾਈਂ ਚੌਧਰਾਂ ਪਿੱਛੇ ਜੁੱਤੀਆਂ ਸੋਟੇ ਖੜਕਦੇ ਹੀ ਰਹਿੰਦੇ ਆ— ਕੋਈ ਕਿਸੇ ਬਾਬੇ ਦਾ ਚੇਲਾ, ਕੋਈ ਕਿਸੇ ਡੇਰੇਦਾਰ ਦਾ— ਨਾ ਰਹਿਤ ਇੱਕ ਨਾ ਮਰਯਾਦਾ ਇੱਕ— ਕੋਈ ਜਾਤਾਂ ਦੇ ਨਾਂ 'ਤੇ ਕੋਈ ਇਲਾਕਿਆਂ ਦੇ ਨਾਮ 'ਤੇ ਗੁਰਦੁਆਰੇ ਬਣਾਈ ਬੈਠਾ— ਬਸ ਆਪੋ-ਧਾਪੀ ਪਈ ਆ ।

ਤਿੰਨੇ : ਕੀ ਸਾਰੇ ਦੇਸ਼ਾਂ ਵਿੱਚ ਇਹੋ ਹਾਲ ਐ ?

ਬਾਬਾ : ਨਹੀਂ ! ਵਿਦਵਾਨ ਤੇ ਸਿਆਣੇ ਪ੍ਰਬੰਧਕ ਵੀ ਬੜੇ ਨੇ ਤੇ ਸੰਗਤਾਂ ਵੀ ਸੁਚੇਤ ਹਨ— ਕਈ ਥਾਈਂ ਧਰਮ ਪ੍ਰਚਾਰ ਦੇ ਬੜੇ ਵਧੀਆ ਉਪਰਾਲੇ ਕੀਤੇ ਹਨ । ਉਥੇ ਦੇਖ ਕੇ ਲੱਗਦਾ ਹੈ ਕਿ ਅਸੀਂ ਪੰਜਾਬ ਵਿੱਚ ਪ੍ਰਚਾਰ ਪੱਖੋਂ ਪੱਛੜੇ ਹੋਏ ਆਂ । ਕਈ ਜਗ੍ਹਾ ਰੋਜ਼ ਤਮਾਸ਼ਾ ਵੀ ਹੁੰਦਾ ।

*(ਇਸ ਸਮੇਂ ਦੌਰਾਨ ਇੱਕ ਸਿੱਖ ਵਿਦਿਆਰਥੀ—ਹੱਥ ਵਿੱਚ ਪੁਸਤਕਾਂ—ਸੁੰਦਰ ਦਸਤਾਰ ਸਜਾਈ ਮੰਚ 'ਤੇ ਪ੍ਰਵੇਸ਼ ਕਰਦਾ ਹੈ)*

**ਵਿਦਿਆਰਥੀ :** ਉਏ ਪ੍ਰੀਤਿਆ, ਗੁਰਮੁਖਾ, ਅੱਜ ਸਕੂਲ ਨਹੀਂ ਜਾਣਾ ? *(ਆਵਾਜ਼ ਦਿੰਦਾ ਹੈ)*

**ਤਿੰਨੇ :** ਚੰਗਾ ਬਾਬਾ ਜੀ ! ਤੁਸੀਂ ਤਾਂ ਸਾਡੀਆਂ ਅੱਖਾਂ ਹੀ ਖੋਲ੍ਹ ਦਿੱਤੀਆਂ— ਅਸੀਂ ਹੁਣ ਪੂਰੇ ਸਿੱਖੀ ਸਰੂਪ ਵਿੱਚ ਰਹਾਂਗੇ । ਸ਼ਾਮ ਨੂੰ ਕੁਝ ਹੋਰ ਪੜ੍ਹਨ ਲਈ ਆਵਾਂਗੇ, ਹੋਰਨਾਂ ਸਾਥੀਆਂ ਨੂੰ ਵੀ ਪ੍ਰੇਰਾਂਗੇ ।

**ਬਾਬਾ :** ਹਾਂ ਪੁੱਤਰੋ ! ਆਪਣੇ ਇਸ ਸਾਥੀ ਵੱਲ ਵੇਖੋ *(ਦਸਤਾਰ ਵਾਲੇ ਵੱਲ ਇਸ਼ਾਰਾ ਕਰਕੇ)* ਇਸ ਤਰ੍ਹਾਂ ਦੇ ਸੋਹਣੇ ਸਿੱਖੀ ਸਰੂਪ ਵਾਲੇ ਬਣੋ— ਜੇ ਤੁਸੀਂ ਇੱਕ ਕਦਮ ਗੁਰੂ ਵੱਲ ਚੱਲੋਗੇ ਤਾਂ ਗੁਰੂ ਜੀ ਕਰੋੜਾਂ ਕਦਮ ਅੱਗੇ ਹੋ ਕੇ ਤੁਹਾਨੂੰ ਮਿਲਣਗੇ !

ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,
ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ ॥੧੧੧॥

ਬਾਣੀ ਪੜ੍ਹੋ, ਗੁਰੂ ਜੱਸ ਗਾਓ ਤੇ ਉੱਚੀ ਵਿੱਦਿਆ ਪਾਓ । ਗੁਰਮਤਿ ਦੀ ਰੌਸ਼ਨੀ ਨਾਲ ਹਨੇਰੇ ਮਨਾਂ ਵਿੱਚ ਚਾਨਣ ਕਰਨਾ ਹੈ ਪੁੱਤਰੋ ਕਿਉਂਕਿ ਅਗਿਆਨਤਾ ਦਾ ਹਨੇਰਾ ਬਹੁਤ ਗਹਿਰਾ ਹੁੰਦਾ ਜਾ ਰਿਹਾ ।

**ਤਿੰਨੇ :** ਚੰਗਾ ਬਾਬਾ ਜੀ ! ਸਤਿ ਸ੍ਰੀ ਅਕਾਲ ।

**ਬਾਬਾ :** ਨਹੀਂ ਬੱਚਿਓ ! ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸੇ ਨੂੰ ਉਪਦੇਸ਼ ਹੈ ਕਿ ਮਿਲਣ ਅਤੇ ਵਿਦਾ ਹੋਣ ਸਮੇਂ ਸਿੱਖ ਨੇ ਫ਼ਤਹਿ ਬੁਲਾਉਣੀ ਹੈ :

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

ਇਹ ਖਾਲਸਾ ਵਾਹਿਗੁਰੂ ਦਾ ਹੈ ਤੇ ਫ਼ਤਹਿ ਵੀ ਵਾਹਿਗੁਰੂ ਦੀ ਹੈ । ਅੱਜ ਤੋਂ ਮਿਲਣ ਸਮੇਂ ਕਿਵੇਂ ਬੁਲਾਉਣਾ ਹੈ ?

*(ਚਾਰੇ ਵਿਦਿਆਰਥੀਆਂ ਤੇ ਬਾਬਾ ਕੱਥਾ ਸਿੰਘ ਦੀ ਆਵਾਜ਼)*

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

(ਚਾਰੇ ਵਿਦਿਆਰਥੀ ਮੰਚ ਦੇ ਇਕ ਪਾਸੇ ਚਲੇ ਜਾਂਦੇ ਹਨ ਅਤੇ ਬਾਬਾ ਕੱਥਾ ਸਿੰਘ ਦੂਸਰੇ ਪਾਸੇ ਨੂੰ ਹੌਲੀ-ਹੌਲੀ ਚੱਲਦੇ ਹਨ)

ਸਾਥ-ਸਾਥ ਪਿਛੋਕੜ ਤੋਂ ਆਵਾਜ਼ ਆਉਂਦੀ ਹੈ:—

ਬੇਸਮਝ ਵੀ ਸਮਝ ਜਾਣਗੇ— ਆਪਣੀ ਗੱਲ ਸਮਝਾਈ ਚੱਲ !
ਗੁਰੂ ਗਿਆਨ ਦੇ ਬਾਲ ਕੇ ਦੀਵੇ— ਹਨ੍ਹੇਰੇ ਰਾਹ ਰੁਸ਼ਨਾਈ ਚੱਲ !
ਇੱਕ ਇਕੱਲਾ, ਦੋ ਗਿਆਰਾਂ— ਜੋੜ ਹਜ਼ਾਰਾਂ, ਬਣ ਜਾਣੇ,
ਅੰਗ ਸੰਗ ਤੇਰੇ ਗੁਰੂ ਹੈ ਬਾਬਾ— ਗੁਰਮਤਿ ਲਹਿਰ ਚਲਾਈ ਚੱਲ !
ਗੁਰਮਤਿ ਲਹਿਰ ਚਲਾਈ ਚੱਲ !!
ਗੁਰਮਤਿ ਲਹਿਰ ਚਲਾਈ ਚੱਲ !!

*(ਫੇਡ ਆਊਟ)*



# ਝਾਕੀ ਦੂਜੀ

*(ਇਹ ਸੀਨ ਇੱਕ ਪੇਂਡੂ ਘਰ ਦਾ ਹੈ-- ਮੰਚ ਦੇ ਇੱਕ ਪਾਸੇ ਖੁਲ੍ਹੇ ਕੇਸ ਇੱਕ ਨੌਜਵਾਨ ਇਸਤਰੀ (੨੫ ਸਾਲ) ਸਿਰ ਘੁੰਮਾ ਕੇ ਖੇਡ ਰਹੀ ਹੈ-- ਊਲ-ਜਲੂਲ ਬੋਲਦੀ ਹੋਈ (ਮੈਂ ਨਹੀਂ ਛੱਡਣਾ--ਮਰ ਜਾਊਂਗੀ--ਕੌਣ ਰੋਕੂ--ਬਦਲਾ ਲਊਂਗੀ--ਹਾਏ ਬਾਪੂ) ਉਸ ਦਾ ਪਤੀ ਕਰਮ ਸਿੰਘ (੩੦ ਸਾਲ), ਸੱਸ ਧੰਨ ਕੌਰ (੫੫ ਸਾਲ) ਕੋਲ ਸਹਿਮੇ ਖੜ੍ਹੇ ਹਨ-- ਬਾਬਾ ਕੱਥਾ ਸਿੰਘ ਮੰਚ 'ਤੇ ਪ੍ਰਵੇਸ਼ ਕਰਦਾ ਹੈ)*

ਬਾਬਾ : ਕਿਉਂ ਬਈ ! ਕੀ ਹੋ ਗਿਆ ਇਹਨੂੰ ?

ਧੰਨ ਕੌਰ : ਬੱਸ ਛਾਇਆ ਆਉਂਦੀ ਹੈ--ਖੇਡਣ ਲੱਗ ਜਾਂਦੀ ਹੈ ।

ਬਾਬਾ : ਇਹ ਛਾਇਆ ਕੀ ਚੀਜ਼ ਐ ?

ਪਤੀ : ਕੋਈ ਬੁਰੀ ਰੂਹ ਹੋਵੇਗੀ ।

ਬਾਬਾ : ਪਰ ਇਸ ਦਾ ਕੀ ਸਬੂਤ ਕਿ ਇਹ ਛਾਇਆ ਹੈ ?

ਧੰਨ ਕੌਰ : ਇਹ ਰੋਜ਼ ਆਪਣੇ ਪੱਕੇ ਸਮੇਂ 'ਤੇ ਏਸੇ ਵੇਲੇ ਆਉਂਦੀ ਹੈ ।

ਬਾਬਾ : *(ਵਿਅੰਗਮਈ ਲਹਿਜ਼ੇ ਵਿੱਚ)* ਕਮਾਲ ਐ ਬਈ ! ਜਿਸ ਪਿੰਡ ਵਿੱਚ ਸਰਕਾਰੀ ਸਕੂਲ ਦੇ ਅਧਿਆਪਕ ਕਦੇ ਸਮੇਂ ਸਿਰ ਨਹੀਂ ਆਏ, ਸਰਕਾਰੀ ਬੱਸਾਂ ਨੇ ਸਵਾਰੀਆਂ ਕਦੇ ਸਮੇਂ ਸਿਰ ਨਹੀਂ ਚੱਕੀਆਂ, ਕਿਸੇ ਅਧਿਕਾਰੀ ਨੇ ਸਮੇਂ ਸਿਰ ਪਿੰਡ ਦੀ ਸਾਰ ਨਹੀਂ ਲਈ। ਉੱਥੇ ਇਕ ਚੀਜ ਤਾਂ ਸਮੇਂ ਦੇ ਪਾਬੰਦ ਹੈ ਨਾ..... !

ਪਤੀ : ਉਹ ਕੀ ਬਾਬਾ ਜੀ ?

ਬਾਬਾ : ਇਹੋ ਹੀ ਛਾਇਆ, ਹੋਰ ਕੀ ! ਭਾਰਤ ਵਰਗੇ ਦੇਸ਼ ਵਿੱਚ ਇਹ ਤਾਂ ਸਮੇਂ ਦੀ ਪਾਬੰਦ ਹੈ ਨਾ !

ਧੰਨ ਕੌਰ : ਬਾਬਾ ਜੀ, ਇਹ ਕੋਈ ਪ੍ਰੇਤ ਆਤਮਾ ਹੈ ।

ਬਾਬਾ : ਹਾਂ ਬਈ ! ਹੈ ਤਾਂ ਪ੍ਰੇਤ ਆਤਮਾ, ਪਰ ਹੈ ਕਿਸੇ ਬਾਹਰਲੇ ਮੁਲਕ ਦੀ-- ਇਥੋਂ ਦੀ ਪ੍ਰੇਤ ਆਤਮਾ ਸਮੇਂ ਦੀ ਪਾਬੰਦ ਨਹੀਂ ਹੋ ਸਕਦੀ । ਜਿੱਥੇ ਜਿਉਂਦੇ ਮਨੁੱਖ ਸਮੇਂ ਦੇ ਪਾਬੰਦ ਨਹੀਂ, ਉਹ ਮਰ ਕੇ ਸਮੇਂ ਦੇ ਪਾਬੰਦ ਕਿਵੇਂ ਹੋ ਗਏ ?

ਧੰਨ ਕੌਰ : ਬਾਬਾ ਜੀ, ਤੁਸੀਂ ਤਾਂ ਹੱਸ ਰਹੇ ਹੋ-- ਅਸੀਂ ਤਾਂ ਬੜੇ ਹੀ ਸਿਆਣਿਆਂ ਕੋਲ ਗਏ ਹਾਂ, ਕੋਈ ਇਲਾਜ ਹੀ ਨਹੀਂ ਲੱਭਦਾ !

ਬਾਬਾ : ਫਿਰ ਸਿਆਣੇ ਕਾਹਦੇ ਹੋਏ ਜਿਨ੍ਹਾਂ ਕੋਲ ਇਲਾਜ ਹੀ ਨਹੀਂ ? ਉਹ ਤਾਂ ਕੰਵਲੇ (ਕਮਲੇ) ਹੋਏ ਫਿਰ....

**ਧੰਨ ਕੌਰ** : ਨਾ ਬਾਬਾ ਜੀ ! ਉਨ੍ਹਾਂ ਨੂੰ ਕੰਵਲੇ ਨਾ ਕਹੋ ।

**ਬਾਬਾ** : ਜੇ ਉਹ ਨਹੀਂ ਕੰਵਲੇ (ਕਮਲੇ) ਤਾਂ ਫਿਰ ਤੁਸੀਂ ਕੰਵਲੇ ਹੋਏ ਜਿਹੜੇ ਉਹਨਾਂ ਕੋਲ ਜਾਂਦੇ ਹੋ !

**ਧੰਨ ਕੌਰ** : ਦੁਖੀਆਂ ਨੇ ਤਾਂ ਜਾਣਾ ਹੀ ਹੋਇਆ...

**ਬਾਬਾ** : ਕੋਈ ਗੱਲ ਹੋਵੇ ਐਵੇਂ ਹੀ ਧਾਗੇ-ਤਵੀਤਾਂ ਵਾਲਿਆਂ ਪਿੱਛੇ ਨਾ ਲੱਗ ਜਾਇਆ ਕਰੋ। ਇਹ ਸਭ ਵਪਾਰਕ ਧੰਦਾ ਹੈ ।

**ਪਤੀ** : ਇਹਨੂੰ ਕੋਈ ਡਾਕਟਰ ਵੀ ਠੀਕ ਨਹੀਂ ਨਾ ਕਰਦਾ...

**ਬਾਬਾ** : ਕਈ ਵਾਰ ਹਰ ਬੀਮਾਰੀ ਦਾ ਇਲਾਜ ਡਾਕਟਰ ਪਾਸ ਵੀ ਨਹੀਂ ਹੁੰਦਾ ।

**ਪਤੀ** : ਤੁਸੀਂ ਦੱਸੋ ਫਿਰ ਕੀ ਇਲਾਜ ਹੋਵੇ ?

**ਬਾਬਾ** : ਕੁਝ ਰੋਗ ਸਾਡੀ ਜ਼ਿੰਦਗੀ ਦੀਆਂ ਲੋੜਾਂ ਤੇ ਥੋੜਾਂ ਵਿੱਚੋਂ ਜਨਮ ਲੈਂਦੇ ਆ, ਕੁਝ ਸਾਡੀ ਗਰੀਬੀ ਤੇ ਅਨਪੜ੍ਹਤਾ ਦੇ ਆ— ਕੁਝ ਸਾਡੇ ਰੋਗ ਸਿੱਖਾਂ ਨੂੰ ਧਰਮ ਸਿਧਾਂਤਾਂ ਤੋਂ ਟੁੱਟ ਕੇ ਲੱਗੇ ਆ— ਇਹ ਮਾਨਸਿਕ ਰੋਗ ਹਨ ਜਿਹਨਾਂ ਦਾ ਨਜਾਇਜ਼ ਫਾਇਦਾ ਸਾਡੇ ਅਖੌਤੀ ਸਿਆਣੇ ਲੈਂਦੇ ਹਨ ।

**ਧੰਨ ਕੌਰ** : ਪਰ ਅਸੀਂ ਤਾਂ ਇਹਨੂੰ ਧੌਲੀਧਾਰ ਵਾਲੇ ਦੇ ਵੀ ਲੈ ਕੇ ਜਾ ਆਏ ਹਾਂ ।

**ਬਾਬਾ** : ਇਹੋ ਹੀ ਸਿੱਖ ਕੌਮ ਦੀ ਬਦਕਿਸਮਤੀ ਹੈ । ਗੁਰੂ ਸਾਹਿਬਾਂ ਨੇ ਤਾਂ ਸਪੱਸ਼ਟ ਕਹਿ ਦਿੱਤਾ— **'ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥'** ਜਿਨ੍ਹਾਂ ਸਿੱਖਾਂ ਨੂੰ ਗੁਰੂ ਅਤੇ ਬਾਣੀ ਉੱਤੇ ਵਿਸ਼ਵਾਸ ਨਹੀਂ ਰਿਹਾ ਜਾਂ ਬਾਣੀ ਤੋਂ ਸਿੱਖਿਆ ਲੈਂਦੇ ਹੀ ਨਹੀਂ ਤਾਂ ਖਾਣ ਧੱਕੇ ਪਹਾੜਾਂ ਵਾਲਿਆਂ ਦੇ !

**ਧੰਨ ਕੌਰ** : ਮੈਂ ਤਾਂ ਇਹ ਸਮਝੀ ਆਂ ਕਿ ਇਹ ਕੋਈ ਟੂਣਾਂ ਟਾਮਣ ਲੰਘ ਆਈ ਆ....

**ਬਾਬਾ** : ਰਾਹੀਂ—ਖਹਿੜੀਂ ਤਾਂ ਸਾਰੀ ਦੁਨੀਆਂ ਹੀ ਤੁਰੀ ਫਿਰਦੀ ਐ ਬੀਬਾ ।

**ਧੰਨ ਕੌਰ** : ਇਹ ਚੌਰਾਹੇ ਵਿੱਚ ਕਿਸੇ ਔਤਰੇ ਨੇ ਕੀਤਾ ਹੋਣਾਂ....

**ਬਾਬਾ** : ਚੌਰਾਹੇ ਵਿੱਚ ਤਾਂ ਪਿੰਡ ਵਾਲੀ ਬੱਸ ਵੀ ਲੰਘਦੀ ਐ ।

**ਧੰਨ ਕੌਰ** : ਲੈ ਬਾਬਾ ! ਬੱਸ ਵਿੱਚ ਤੇ ਬਹੂ ਵਿੱਚ ਤਾਂ ਬਹੁਤ ਫਰਕ ਹੈ....

**ਬਾਬਾ** : ਪਰ ਸਵਾਰੀਆਂ ਤਾਂ ਉਹਦੇ ਵਿੱਚ ਵੀ ਬੈਠੀਆਂ ਹੁੰਦੀਆਂ !

**ਧੰਨ ਕੌਰ** : ਇਕੱਠਿਆਂ ਵਿੱਚ ਕਸ਼ਟ ਵੰਡਿਆ ਜਾਂਦਾ, ਹੁਣ ਇਹ ਕੱਲੀ 'ਤੇ ਅਸਰ ਹੋ ਗਿਆ।

**ਬਾਬਾ** : ਬੀਬੀ ਜੀ ! ਗੁਰੂ ਸਾਹਿਬਾ ਬਾਣੀ ਵਿੱਚ ਫੁਰਮਾਇਆ :

**'ਤੰਤੁ ਮੰਤੁ ਪਾਖੰਡੁ ਨ ਜਾਣਾ, ਰਾਮੁ ਰਿਦੈ ਮਨੁ ਮਾਨਿਆ ॥'**

ਜਿਨ੍ਹਾਂ ਨੇ ਵਾਹਿਗੁਰੂ ਦਾ ਨਾਮ ਹਿਰਦੇ 'ਚ ਵਸਾਇਆ ਉਹਨਾਂ ਲਈ ਜੰਤਰ ਮੰਤਰ ਸਭ ਪਾਖੰਡ ਹੈ । ਐਵੇਂ ਫੋਕੇ ਵਹਿਮ ਨਹੀਂ ਕਰੀਦੇ—ਬਾਣੀ ਦਾ ਜਾਪ ਕਰਿਆ ਕਰੋ ।

**ਧੰਨ ਕੌਰ** : *(ਕੁਝ ਸੋਚ ਕੇ)* ਲਓ ਮੈਂ ਹੁਣ ਸਮਝ ਗਈ ਬਾਬਾ ਜੀ....

**ਬਾਬਾ** : ਸ਼ਾਬਾਸ਼ ! ਕੀ ਸਮਝ ਗਈ ?

**ਧੰਨ ਕੌਰ** : ਇਹਨੇ ਵੀਰਵਾਰ ਕੇਸੀ-ਇਸ਼ਨਾਨ ਕੀਤਾ ਸੀ, ਬੱਸ ਉਸ ਦਿਨ ਤੋਂ ਹੀ ਬਿਮਾਰ ਐ ।

**ਬਾਬਾ** : ਵੀਰਵਾਰ ਨੂੰ ਕੀ ਹੋਇਆ ?

**ਧੰਨ ਕੌਰ** : ਮੇਰੀ ਮਾਂ ਕਹਿੰਦੀ ਹੁੰਦੀ ਸੀ ਕਿ ਦਿਨਾਂ-ਦਿਹਾਰਾਂ ਦੀ ਵਿਚਾਰ ਕਰ ਲੈਣੀ ਚਾਹੀਦੀ ਐ, ਸਿਆਣਿਆਂ ਦੀਆਂ ਗੱਲਾਂ ਝੂਠ ਨਹੀਂ ।

**ਬਾਬਾ** : ਜੇ ਝੂਠ ਨਹੀਂ ਤਾਂ ਇਹ ਸੱਚੀਆਂ ਵੀ ਨਹੀਂ ਹਨ । ਬੀਬੀ, ਇਹ ਸਭ ਫੋਕੀਆਂ ਵਿਚਾਰਾਂ ਸਨ, ਜੋ ਅੰਧ ਵਿਸ਼ਵਾਸੀਆਂ ਨੇ ਸੱਚ ਬਣਾਤੀਆਂ—ਇਹਨਾਂ ਪਿੱਛੇ ਅਸਲੀਅਤ ਕੋਈ ਨਹੀਂ । ਗੁਰੂ ਸਾਹਿਬ ਤਾਂ ਇਉਂ ਸਮਝਾਉਂਦੇ ਹਨ : '**ਥਿਤੀ ਵਾਰ ਸੇਵਹਿ ਮੁਗਧ ਗਵਾਰ !**'[843-3] ਜੋ ਦਿਨਾਂ-ਦਿਹਾਰਾਂ ਦੀ ਵਿਚਾਰ ਕਰਦਾ, ਉਹ ਤਾਂ ਮਹਾਂਮੂਰਖ ਹੈ।

**ਪਤੀ** : ਨਹੀਂ ਬਾਬਾ ਜੀ ! ਗੁਰਦੁਆਰੇ ਵਾਲਾ ਭਾਈ ਐਵੇਂ ਕਹਿੰਦਾ ਕਿ ਸੰਗਰਾਂਦ ਦੇ ਪਵਿੱਤਰ ਦਿਹਾੜੇ ਤੇ ਦਾਨ-ਪੁੰਨ ਕਰੋ ?

**ਬਾਬਾ** : ਇਹੋ ਹੀ ਤਾਂ ਰੋਣਾ--ਕੀ ਮਹੀਨੇ ਦੇ ਬਾਕੀ ਉਨੱਤੀ ਦਿਨ ਭੈੜੇ ਹੁੰਦੇ ਆ ?

ਦਿਨ ਸਾਰੇ ਹੀ ਪਵਿੱਤਰ ਹਨ— ਕੋਈ ਕਰਮ ਮਾੜਾ ਨਾ ਕਰੋ ।

'**ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ ॥**'[136-12] ਦਿਨ, ਮਹੀਨੇ, ਮਹੂਰਤ ਸਭ ਭਲੇ ਹਨ— ਬਖਸ਼ਿਸ਼ ਹੋਣੀ ਚਾਹੀਦੀ ਹੈ !

*(ਇਸ ਦੌਰਾਨ ਇੱਕ ਅੱਧਖੜ ਉਮਰ ਦੀ ਗਵਾਂਢਣ ਆ ਜਾਂਦੀ ਹੈ—ਵਿੱਚੋਂ ਹੀ ਬੋਲ ਪੈਂਦੀ ਹੈ)*

**ਗਵਾਂਢਣ** : ਮੈਂ ਤਾਂ ਬਾਬਾ ਜੀ ਪਹਿਲਾਂ ਹੀ ਕਹਿੰਦੀ ਸੀ ਕਿ ਬੁਰੀਆਂ ਰੂਹਾਂ ਘਰਾਂ ਵਿੱਚੋਂ ਕੱਢਣੀਆਂ ਬਹੁਤ ਔਖੀਆਂ ।

**ਬਾਬਾ** : ਹਾਂ ਬਈ ਇਹੋ ਜਿਹੀਆਂ ਬੀਬੀਆਂ ਦੇ ਹੁੰਦਿਆਂ ਤਾਂ ਹੋਰ ਵੀ ਔਖੀਆਂ !

**ਗਵਾਂਢਣ** : ਮੈਂ ਇਹਨਾਂ ਨੂੰ ਕਿਹਾ ਸੀ ਕਿ ਲਾਗਲੇ ਪਿੰਡ ਬਾਬੇ ਰੋਡੇ ਸ਼ਾਹ ਦੀ ਸਮਾਧ 'ਤੇ ਸ਼ਰਾਬ ਦਾ "ਪ੍ਰਸ਼ਾਦ" ਚੜ੍ਹਾ ਆਓ—ਮੰਗਾਂ ਪੂਰੀਆਂ ਹੋ ਜਾਂਦੀਆਂ, ਜੋ ਮੰਗੀਏ....

**ਬਾਬਾ** : ਵਾਹ ਬੀਬੀ ! ਅਖੇ ਪ੍ਰਸ਼ਾਦ—ਉਹ ਵੀ ਸ਼ਰਾਬ ਦਾ !! ਜਦੋਂ ਘਰ ਵਾਲਾ ਦਾਰੂ ਪੀ ਕੇ ਲਲਕਾਰੇ ਮਾਰਦਾ, ਉਦੋਂ ਕੋਠੇ ਚੜ੍ਹ ਕੇ ਰੌਲਾ ਪਾਉਂਦੀ ਐਂ—ਮੜ੍ਹੀ ਵਾਲਾ ਬਾਬਾ ਹੁਣ ਸ਼ਰਾਬ ਪੀ ਕੇ ਕੀ ਸਵਾਰ ਦੇਊ ? ਵੇਖੋ ਸਾਡੀ ਅਕਲ ਦਾ ਤਮਾਸ਼ਾ! 'ਆਦਮੀ ਪੀਵੇ ਤਾਂ ਸ਼ਰਾਬ—ਮੜ੍ਹੀਆਂ 'ਤੇ ਚੜ੍ਹਾਓ ਤਾਂ ਪ੍ਰਸ਼ਾਦ !'

**ਗਵਾਂਢਣ** : ਸਾਰੀ ਦੁਨੀਆਂ ਹੀ ਚੜ੍ਹਾਉਂਦੀ ਹੈ ਬਾਬਾ ਜੀ ।

**ਬਾਬਾ :** ਕੁਝ ਕੁ ਬੇਸਮਝਾਂ ਦੀ ਭੀੜ ਨੂੰ ਸਾਰੀ ਦੁਨੀਆਂ ਨਾ ਕਹੋ । ਇਸ ਦੁਨੀਆਂ ਵਿਚ ਬੜੇ ਵਿਦਵਾਨ ਤੇ ਨਿੱਤਨੇਮੀ ਗੁਰਸਿੱਖ ਹਨ ਜੋ ਐਸੇ ਪਾਖੰਡ ਨੂੰ ਮੰਨਦੇ ਵੀ ਨਹੀਂ ਤੇ ਨਿੰਦਦੇ ਵੀ ਹਨ ।

**ਗਵਾਂਢਣ :** ਬਿਨਾਂ ਸ਼ਕਤੀ ਤੋਂ ਥੋੜ੍ਹਾ ਕੋਈ ਪੂਜਦਾ ?

**ਬਾਬਾ :** ਅਗਿਆਨੀਆਂ ਦੀ ਭੀੜ ਨਾਲ ਸ਼ਕਤੀ ਦਾ ਭੁਲੇਖਾ ਜ਼ਰੂਰ ਪੈ ਜਾਂਦਾ—ਕਿਸੇ ਸ਼ਰਾਰਤੀ ਨੇ ਉੱਲੂ ਮਾਰ ਕੇ ਦੱਬ 'ਤਾ; ਉੱਤੇ ਕਬਰ ਬਣਾ ਤੀ; ਨਾਂ ਉਹਦਾ ਰੱਖਤਾ ਬਾਬਾ ਉੱਲੂ ਪੀਰ—ਕੁਝ ਸਮਾਂ ਪਾ ਕੇ ਉੱਲੂ ਜਾਨਵਰ ਤਾਂ—ਪੀਰ ਬਣ ਗਿਆ, ਤੇ ਚੰਗੇ ਭਲੇ ਮਨੁੱਖ—ਉੱਲੂ ਬਣ ਗਏ, ਜਿਵੇਂ ਅੱਜ ਸਾਡੀ ਸਿੱਖ ਕੌਮ ਵਿੱਚ ਹੋ ਰਿਹਾ ।

**ਧੰਨ ਕੌਰ :** *(ਵਿੱਚੋਂ ਹੀ ਬੋਲ ਪੈਂਦੀ ਹੈ)* ਪਰ ਬਾਬਾ ਜੀ ਅਸੀਂ ਤਾਂ ਕਾਲੇ ਬੱਕਰੇ ਦੀ ਬਲੀ ਵੀ ਸੁੱਖੀ ਐ ?

**ਬਾਬਾ :** ਭਲਾ ਕਾਲੇ ਬੱਕਰੇ ਨੇ ਤੁਹਾਡਾ ਕੀ ਵਿਗਾੜਿਆ ?

**ਪਤੀ :** ਬਾਬਾ ਜੀ ! ਦੇਵੀ ਦੀ ਸੁੱਖਣਾ ।

**ਬਾਬਾ :** *(ਵਿਅੰਗ ਨਾਲ)* ਆਹੋ ! ਇੱਕ ਬਾਬੇ ਨੂੰ ਸ਼ਰਾਬ ਪਿਆ ਦਿਓ, ਦੂਜੇ ਨੂੰ ਬੱਕਰਾ ਖੁਆ ਦਿਓ ! ਭਲਿਓ ਮਾਣਸੋ ! ਜੇ ਦੇਵੀ ਦੇਵਤੇ ਮੀਟ-ਸ਼ਰਾਬ ਦੇ ਸ਼ੌਕੀਨ ਹਨ ਤਾਂ ਉਹਨਾਂ ਨੂੰ ਸਿਰ ਘੁੰਮਾ ਕੇ ਸਾਰਾ ਟੱਬਰ ਡਾਂਸ ਵੀ ਵਿਖਾਓ !! ਵੀਹਵੀਂ ਸਦੀ ਵਿਚ ਡਾਂਸ ਵੀ ਤਾਂ ਜ਼ਰੂਰੀ ਐ !

**ਪਤੀ :** ਫਿਰ ਕੀ ਮੜ੍ਹੀਆਂ ਮਸਾਣਾਂ ਦੀ ਪੂਜਾ ਐਵੇਂ ਈ ਐ ?

**ਬਾਬਾ :** ਹਾਂ ! ਗੁਰੂ ਦੇ ਸਿੱਖਾਂ ਲਈ ਐਵੇਂ ਈ ਐ । ਦਸ਼ਮ ਪਾਤਸ਼ਾਹ ਜੀ ਨੇ ਆਪਣੇ ਸਿੱਖਾਂ ਨੂੰ ਚਿਤਾਵਨੀ ਦੇ ਕੇ ਕਿਹਾ :

**'ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥'**

**ਪਤੀ :** ਪਰ ਉੱਚੇ ਪਿੰਡ ਚਮਟੇ ਵਾਲੇ ਬਾਬੇ ਨੇ ਕਈਆਂ ਦੇ ਅੰਦਰੋਂ ਰਾਖ ਕੱਢੀ ਐ....

**ਬਾਬਾ :** ਰਾਖ ਨਹੀਂ ਕੱਢੀ, ਚਿਮਟੇ ਮਾਰ—ਮਾਰ ਕੇ ਜਾਨ ਵੀ ਕੱਢੀ ਐ ! ਨਸ਼ਈ ਬੰਦੇ ਨੂੰ ਆਪਣਾ ਤਾਂ ਪਤਾਂ ਨਹੀਂ ਤੇ ਲੋਕਾਂ ਨੂੰ ਚਿਮਟਿਆਂ ਨਾਲ ਕੁੱਟੀ ਜਾਂਦਾ । ਜਦੋਂ ਤੁਹਾਡੇ ਵਰਗੇ ਕੁੱਟ ਖਾਣ ਨੂੰ ਤਿਆਰ ਆ, ਤਾਂ ਕੁੱਟਣ ਵਾਲੇ ਦਾ ਜ਼ੋਰ ਲੱਗਦਾ? **'ਕੁੱਟ ਵੀ ਖਾਓ ਤੇ ਘਰ ਵੀ ਲੁਟਾਓ !'**

**ਪਤੀ :** ਪਰ ਬੇਬੇ ਕਹਿੰਦੀ ਆ ਕਿ ਕਿਸੇ ਨੇ ਤਵੀਤ ਪਾਏ ਆ ।

**ਬਾਬਾ :** ਇਹ ਸਾਰੀ ਅਨਪੜ੍ਹਤਾ ਤੇ ਅਗਿਆਨਤਾ ਹੈ । ਸ਼ੈਤਾਨ ਬੰਦਿਆਂ ਦਾ ਵਧੀਆ ਵਪਾਰ ਹੈ— ਪਹਿਲਾਂ ਤਵੀਤ ਪਾਉਣਾ ਫਿਰ ਬਾਹਰ ਕੱਢਣਾ—ਫੀਸ 'ਚ ਕੋਈ ਫਰਕ ਨਹੀਂ!

**ਗਵਾਂਢਣ :** *(ਯਕਦਮ ਬੋਲ ਪੈਂਦੀ ਹੈ)* ਮੈਂ ਨਹੀਂ ਮੰਨਦੀ, ਮੇਰੇ ਘਰ ਵਾਲੇ ਨੂੰ ਕਿਸੇ ਨੇ ਐਸੇ ਤਵੀਤ ਪਾਏ, ਕਿਸੇ ਸਿਆਣੇ ਕੋਲੋਂ ਵੀ ਠੀਕ ਨਾ ਹੋਇਆ ਤੇ ਅੰਤ ਨੂੰ ਮਰ ਕੇ ਛੁਟਕਾਰਾ ਹੋਇਆ ।

**ਬਾਬਾ** : ਬੀਬੀ ਤੇਰੇ ਘਰ ਵਾਲੇ ਨੂੰ ਤਵੀਤ ਨਹੀਂ ਸੀ ਪਾਏ, ਉਹ ਤਾਂ ਨਸ਼ਿਆਂ ਦੇ ਕੈਪਸੂਲ ਤੇ ਗੋਲੀਆਂ ਖਾਂਦਾ ਸੀ । ਜਦੋਂ ਨਸ਼ਾ ਟੁੱਟ ਜਾਂਦਾ ਤ੍ਹਾਂ ਅਵਾ ਤਵਾ ਬੋਲੀ ਜਾਂਦਾ ਤੇ ਜਦੋਂ ਨਸ਼ਾ ਪੂਰਾ ਹੋ ਜਾਣਾ ਤਾਂ ਸੌਂ ਜਾਣਾ । ਇਹੋ ਜਿਹੇ ਭੂਤ ਪੰਜਾਬ ਦੇ ਬਹੁਤੇ ਪਿੰਡਾਂ ਵਿੱਚ ਵੜੇ ਆ । ਜੇ ਨਸ਼ਿਆਂ ਦਾ ਇਹੋ ਹਾਲ ਰਿਹਾ ਤਾਂ ਪੰਜਾਬ 'ਚ ਬਹੁਤੀ ਵਸੋਂ ਭੂਤਾਂ ਦੀ ਹੋਵੇਗੀ । ਵਿਆਹ-ਸ਼ਾਦੀਆਂ ਤੇ ਗੀਤ ਗਾਉਣ ਵਾਲਿਆਂ ਵਾਂਗੂੰ ਭੂਤ ਕੱਢਣ ਵਾਲੇ ਵੀ ਵੱਡਿਆਂ ਸ਼ਹਿਰਾਂ 'ਚ ਦਫਤਰ ਖੋਲ੍ਹ ਕੇ ਬਹਿ ਜਾਣਗੇ ।

**ਗਵਾਂਢਣ** : ਤੁਹਾਨੂੰ ਕੀਹਨੇ ਦੱਸਿਆ ਕਿ ਉਹ ਨਸ਼ੇ ਦੀਆਂ ਗੋਲੀਆਂ ਖਾਂਦਾ ਸੀ ?

**ਬਾਬਾ** : ਸ਼ਾਮੇ ਹੱਟੀ ਵਾਲੇ ਤੋਂ ਪੁੱਛ ਲਈਂ, ਜੀਹਦੀ ਦੁਕਾਨ ਤੋਂ ਭੂਤਾਂ ਦੀਆਂ ਗੋਲੀਆਂ ਤੇ ਕੈਪਸੂਲ ਮਿਲਦੇ ਆ ।

**ਗਵਾਂਢਣ** : ਚਲੋ ਇਹ ਤਾਂ ਮੰਨਿਆਂ ਪਰ ਇਹ ਨੂੰਹ ਰਾਣੀ ਕਿਹੜਾ ਨਸ਼ੇ ਦੀਆਂ ਗੋਲੀਆਂ ਖਾਂਦੀ ਆ ?

**ਬਾਬਾ** : ਇਹ ਨਹੀਂ ਖਾਂਦੀ ਤਾਂ ਇਹ ਸੱਚੋ ਸੱਚ ਦੱਸ ਦੇਵੇਗੀ ਕਿ ਕੌਣ ਕੀ ਖਾਂਦਾ ! ਆਪਾਂ ਸਾਰਾ ਕੁਝ ਪੁੱਛ ਲੈਂਦੇ ਆਂ ।

**ਪਤੀ** : ਨਾ, ਤੁਸੀਂ ਭੂਤ-ਪ੍ਰੇਤ ਕੱਢ ਲੈਂਦੇ ਹੋ ?

**ਬਾਬਾ** : ਹਾਂ ! ਬਾਬਾ ਕੱਥਾ ਸਿੰਘ ਦੀ ਕਥਾ ਹੀ ਭੂਤਾਂ-ਪ੍ਰੇਤਾਂ ਨੂੰ ਭਜਾ ਦਿੰਦੀ ਆ । 'ਨਾਲੇ ਸ਼ਕਤੀ ਤਾਂ ਗੁਰੂ ਦੀ ਬਾਣੀ ਦੀ ਐ !'

**ਧੰਨ ਕੌਰ ਤੇ ਗਵਾਂਢਣ** : ਧੰਨ ਹੋ ਬਾਬਾ ਜੀ !

*(ਬਾਬਾ ਕੱਥਾ ਸਿੰਘ—ਖਿੱਲਰੇ ਕੇਸਾਂ ਵਾਲੀ ਬੀਬੀ ਦੇ ਚਿਹਰੇ ਤੋਂ ਕੇਸ ਪਿਛਾਂਹ ਹਟਾਉਂਦਾ ਹੈ ਅਤੇ ਸਿਰ 'ਤੇ ਹੱਥ ਫੇਰਦਾ ਹੋਇਆ—ਹਮਦਰਦੀ ਭਰੇ ਲਹਿਜ਼ੇ ਵਿੱਚ ਬੋਲਦਾ ਹੈ)*

**ਬਾਬਾ** : ਧੀਏ ! ਕੀ ਦੁੱਖ ਹੈ ਤੈਨੂੰ ?

**ਨੂੰਹ** : ਬਾਬਾ ਜੀ ! ਦੁੱਖ ਹੈ ਮਾੜੇ ਕਰਮਾਂ ਦਾ ।

**ਬਾਬਾ** : ਬੀਬਾ ! ਤੂੰ ਤਾਂ ਸਿੱਖ ਪਰਿਵਾਰ ਦੀ ਧੀ ਏਂ, ਕਰਮਾਂ ਨੂੰ ਕੀ ਹੋਇਆ ?

**ਨੂੰਹ** : *(ਦਰਦਮਈ ਅਵਾਜ਼ ਵਿੱਚ)* ਜਿਉਂ ਵਿਆਹ ਹੋਇਆ ਇਸ ਪਰਿਵਾਰ ਦੇ ਤਾਹਨੇ-ਮਿਹਣੇ ਸਹਿੰਦੀ ਕੁੱਟ ਖਾ ਰਹੀ ਹਾਂ- ਮੇਰੇ ਬਾਪੂ ਨੇ ਦਾਜ ਘੱਟ ਦਿੱਤਾ ਸੀ-ਗਰੀਬ ਜੁ ਹੋਇਆ-ਡਰਦੀ ਨੇ ਬਾਪੂ ਨੂੰ ਵੀ ਨਾ ਦੱਸਣਾ ਜੋ ਹਉਕੇ ਲਵੇਗਾ—ਇਹਨਾਂ ਮਾਂ-ਪੁੱਤਾਂ ਨੇ ਮੇਰੀ ਹੱਡੀ ਪਸਲੀ ਇੱਕ ਕਰ ਛੱਡੀ ।

**ਬਾਬਾ** : *(ਮਾਂ ਪੁੱਤ ਨੂੰ ਸੰਬੋਧਨ ਕਰਕੇ)* ਹਾਂ ਬਈ ! ਭੂਤ ਇਹਦੇ ਵਿੱਚ ਨਹੀਂ ਸਗੋਂ ਇਹ ਤਾਂ ਤੁਹਾਡੇ ਮਾਂ ਪੁੱਤਾਂ ਵਿੱਚ ਦਾਜ ਦਾ ਭੂਤ ਸਵਾਰ ਐ, ਜਿਸ ਨੇ ਇਸ ਵਿਚਾਰੀ ਦੀਆਂ ਸੱਧਰਾਂ ਨੂੰ ਸਾੜ ਸੁੱਟਿਆ !

ਨੂੰਹ : ਹਾਂ ਬਾਬਾ ਜੀ ! ਇੱਕ ਦੁੱਖ ਹੋਵੇ ਤਾਂ ਸਹਿ ਲਵਾਂ—ਇਹ ਸਿਰ ਦਾ ਸਾਣੀ ਰੋਜ਼ ਸ਼ਰਾਬ ਪੀ ਕੇ ਆ ਸਿਰ ਚੜ੍ਹਦਾ, ਗੋਲੀਆਂ ਤਮਾਕੂ ਸਭ ਕੁਝ ਖਾਈ ਜਾਂਦਾ, ਕਮਾਈ ਕਰ ਨਹੀਂ ਸਕਦਾ ਪਰ ਮੇਰੇ ਮਾਪਿਆਂ ਤੋਂ ਸਾਰੇ ਖਰਚੇ ਭਾਲਦਾ ।

ਬਾਬਾ : *(ਪਤੀ ਨੂੰ ਸੰਬੋਧਨ ਕਰਕੇ)* ਦੱਸ ਭਲਿਆ ਮਾਣਸਾ, ਕੀ ਖੱਟਿਆ ਨਸ਼ਿਆਂ 'ਚੋਂ ? ਤੇਰਾ ਸਰੀਰ ਤਾਂ ਨਸ਼ਿਆਂ ਨੇ ਖਾ ਲਿਆ ਤੇ ਤੇਰੇ ਵੈਲੀਪੁਣੇ ਨੇ ਇਸ ਵਿਚਾਰੀ ਨੂੰ ਖਾ ਲਿਆ—ਪਿੱਛੇ ਕੀ ਬਚਿਆ ? ਬੀਮਾਰੀ, ਗਰੀਬੀ ਤੇ ਹੱਡੀਆਂ ਦੀ ਮੁੱਠ!

ਨੂੰਹ : ਇੱਕ ਬਾਬਾ ਜੀ ਇਹ ਗੁਆਂਢਣ ਐਂ, ਜੋ ਰੋਜ਼ ਹੋਰ ਬਲਦੀ 'ਤੇ ਤੇਲ ਪਾ ਜਾਂਦੀ ਹੈ । ਕਦੇ ਕਿਸੇ ਬਾਬੇ ਦੀ ਦੱਸ, ਕਦੀ ਕਿਸੇ ਸਾਧੂ ਦੀ--ਕਈਆਂ ਨੇ ਧੂਣੀਆਂ ਦੇ—ਦੇ ਕੇ ਤੇ ਚਿਮਟਿਆਂ ਨਾਲ ਕੁੱਟ-ਕੁੱਟ ਕੇ ਮੇਰੀਆਂ ਹੱਡੀਆਂ ਸੇਕ ਛੱਡੀਆਂ— ਮੈਂ ਕੋਈ ਪਾਗਲ ਨਹੀਂ ਹਾਂ—ਕੁਝ ਸਮੇਂ ਲਈ ਸਿਰ ਹਿਲਾ ਕੇ ਮੇਰਾ ਬੋਝਲ ਮਨ ਸ਼ਾਂਤ ਹੋ ਜਾਂਦਾ। ਇੱਥੇ ਮੇਰੇ ਦੁੱਖ ਨੂੰ ਕੋਈ ਨਹੀ ਸਮਝਦਾ, ਸਗੋਂ ਝੂਠੇ ਫਰੇਬੀਆਂ ਕੋਲ ਲਈ ਫਿਰਦੇ ਹਨ।

ਬਾਬਾ : *(ਮਾਂ ਪੁੱਤ ਨੂੰ ਸੰਬੋਧਨ ਕਰਕੇ)* ਦੱਸ ਧੰਨ ਕੁਰੇ, ਬੋਲ ਉਏ ਕਰਮ ਸਿਆਂ— ਆਪਣੇ ਕਰਮਾਂ ਦੇ ਤੁਸੀਂ ਆਪ ਹੀ ਵੈਰੀ ਹੋ—ਇਹ ਕਿਹੜਾ ਭੂਤ ਸੱਚੋ ਸੱਚ ਦੱਸ ਰਿਹਾ ? ਤੂੰ ਵੀ ਦੱਸ ਗੁਆਂਢਣ ਬੀਬੀਏ ! ਇਸ ਤਰ੍ਹਾਂ ਬਹੁਤੇ ਘਰ ਉਜੜ ਰਹੇ ਨੇ--ਕੀ ਇਲਾਜ ਹੋਵੇ ?

ਗੁਆਂਢਣ : ਤੁਸੀਂ ਹੀ ਦੱਸੋ ਬਾਬਾ ਜੀ ।

ਬਾਬਾ : ਮੈਂ ਕੀ ਦੱਸਾਂ ? ਬੀਮਾਰ ਤਾਂ ਤੁਸੀਂ ਹੋ ਤੇ ਇਲਾਜ ਇਸ ਦਾ ਮੈਥੋਂ ਪੁੱਛਦੇ ਹੋ ?

ਧੰਨ ਕੌਰ : ਸਾਨੂੰ ਤਾਂ ਕੋਈ ਬੀਮਾਰੀ ਨਹੀਂ....

ਬਾਬਾ : ਤੁਹਾਨੂੰ ਹੀ ਤਾਂ ਬੀਮਾਰੀ ਐ !

ਪੁੱਤ : ਉਹ ਕੀ ?

ਬਾਬਾ : ਸੱਸ ਨੂੰ ਬੀਮਾਰੀ ਐ ਕਿ ਨੂੰਹ ਦਾਜ ਥੋੜ੍ਹਾ ਲਿਆਈ ਐ, ਪੁੱਤ ਨੂੰ ਬੀਮਾਰੀ ਨਸ਼ਿਆਂ ਦੀ, ਗੁਆਂਢਣ ਨੂੰ ਤਮਾਸ਼ਾ ਵੇਖਣ ਦੀ ਬੀਮਾਰੀ ਐ ਤੇ ਬਾਬਾ ਕੱਥਾ ਸਿੰਘ ਨੂੰ ਸੱਚ ਬੋਲਣ ਦੀ ! ਇਲਾਜ ਇਸ ਦਾ ਗੁਰੂ ਦੀ ਬਾਣੀ ਐ, ਹੋਰ ਕੋਈ ਨਹੀਂ ।

ਧੰਨ ਕੌਰ : ਤੁਸੀਂ ਫਿਰ ਬਾਬਾ ਜੀ ਸਾਡੀ ਸੁਖ ਸ਼ਾਂਤੀ ਦੀ ਅਰਦਾਸ ਕਰੋ ।

ਬਾਬਾ : ਸੁਖ ਸ਼ਾਂਤੀ ਆਪਣੇ ਆਪ ਹੀ ਆ ਜਾਏਗੀ—ਧੰਨ ਕੌਰ ਤਾ ਲੋਭ ਲਾਲਚ ਛੱਡੇ, ਗੁਆਂਢਣ ਬੀਬੀ ਤਮਾਸ਼ਾ ਵੇਖਣਾ ਛੱਡੇ ਤੇ ਕਰਮ ਸਿੰਘ ਨਸ਼ੇ ਛੱਡੇ ।

ਪਤੀ : ਬਾਬਾ ਜੀ ! ਹੁਣ ਤਾਂ ਛੱਡਣੇ ਔਖੇ ਆ ।

ਬਾਬਾ : ਮਨ ਤਕੜਾ ਕਰ, ਔਖੇ ਨਹੀਂ—ਬਾਣੀ ਪੜ੍ਹਿਆ ਕਰੋ—ਅੰਮ੍ਰਿਤ ਛਕੋ—ਸਿੰਘ ਸਜੋ—ਸੱਚੀ ਕਿਰਤ ਕਰੋ--ਸੱਚ ਦੇ ਲੜ ਲੱਗੋ ਤੇ ਝੂਠਿਆਂ ਦਾ ਸਾਥ ਛੱਡੋ; ਗੁਰੂ ਦੀ ਸਿੱਖਿਆ 'ਤੇ ਚੱਲੋਗੇ ਤਾਂ ਹਰ ਮੈਦਾਨ ਫ਼ਤਹਿ ਹੀ ਹੋਵੇਗੀ ।

ਧੰਨ ਕੌਰ : ਧੰਨ ਹੋ ਬਾਬਾ ਜੀ ! ਤੁਹਾਡੀ ਸਿੱਖਿਆ ਨਾਲ ਤਾਂ ਸਾਡਾ ਵੀ ਜਨਮ ਸਫਲਾ ਹੋ ਜਾਵੇਗਾ । ਅਸੀਂ ਤਾਂ ਅਗਿਆਨਤਾ ਵਿੱਚ ਹੀ ਕਈ ਸਾਲਾਂ ਤੋਂ ਧੱਕੇ ਖਾ ਰਹੇ ਹਾਂ ।

**ਬਾਬਾ :** ਇਕੱਲੇ ਤੁਸੀਂ ਹੀ ਨਹੀਂ ਹੋ, ਸਿੱਖ ਕੌਮ ਵਿੱਚ ਹੋਰ ਵੀ ਬਥੇਰੇ ਬਦਕਿਸਮਤ ਆਪਣੇ ਗੁਰੂ ਤੋਂ ਬੇਮੁਖ ਹੋ ਕੇ ਧੱਕੇ ਖਾ ਰਹੇ ਹਨ— ਕੋਈ ਪਹਾੜਾਂ ਵਾਲਿਆਂ ਦੇ, ਕੋਈ ਜੋਤਾਂ ਵਾਲਿਆਂ ਦੇ ।

**ਧੰਨ ਕੌਰ :** *(ਨੂੰਹ—ਪੁੱਤ ਨੂੰ)* ਚੱਲ ਪੁੱਤ ਕਰਮਿਆਂ, ਚੱਲ ਧੀਏ—ਗੁਰਦੁਆਰਾ ਸਾਹਿਬ ਚੱਲੀਏ ਤੇ ਬਾਬਾ ਜੀ ਤੋਂ ਅਰਦਾਸ ਕਰਾਈਏ । ਗੁਰੂ ਜੀ ਸਾਨੂੰ ਵੀ ਖ਼ੁਸ਼ੀਆਂ ਬਖਸ਼ਣਗੇ !

**ਗੁਆਂਢਣ :** ਮੈਂ ਵੀ ਧੰਨ ਕੁਰੇ ਨਾਲ ਹੀ ਚੱਲਦੀ ਹਾਂ...

**ਬਾਬਾ :** ਆ ਜਾਓ ਬਈ ਗੁਰਮੁਖੋ, ਗੁਰੂ–ਦਰ ਤੋਂ ਸਿੱਖੀ ਦਾਤ, ਬਿਬੇਕ ਦਾਨ ਮੰਗੋ ਤੇ ਜੀਵਨ ਸਫਲ ਕਰੋ ! ਗੁਰੂ ਜੀ ਦੀਆਂ ਸਿੱਖਿਆਵਾਂ ਨੂੰ ਮਨਾਂ 'ਚ ਵਸਾਓ, ਸਭ ਖਜਾਨੇ ਭਰਪੂਰ ਹੋ ਜਾਣਗੇ ।

*(ਬਾਬਾ ਕੱਥਾ ਸਿੰਘ ਅੱਗੇ –ਅੱਗੇ ਤੇ ਪਿੱਛੇ-ਪਿੱਛੇ ਚਾਰੇ ਪਾਤਰ ਹੱਥ ਜੋੜ ਕੇ ਇੱਕ ਪਾਸੇ ਨੂੰ ਚੱਲਦੇ ਹਨ-ਸਾਥ-ਸਾਥ ਪਿਛੋਕੜ ਤੋਂ ਸੰਗੀਤਮਈ ਆਵਾਜ਼)*

ਦੋਸ਼ ਤਾਂ ਸਾਡੇ ਆਪਣੇ ਨੇ, ਦੋਸ਼ ਦਿੰਨੇ ਹਾਂ ਕਰਮਾਂ ਨੂੰ !
ਆਓ ਸੱਚ ਦੇ ਲੜ ਲੱਗੀਏ, ਛੱਡ ਕੇ ਵਹਿਮਾਂ ਭਰਮਾਂ ਨੂੰ !
ਸੱਚੇ ਗੁਰੂ ਦਾ ਦਰ ਛੱਡ ਕੇ, ਝੂਠੇ ਦਰਾਂ 'ਤੇ ਭਟਕੋ ਨਾ,
ਜਾਗੋ ਜਾਗੋ ਐ ਸੁੱਤਿਓ, ਤਿਆਗੋ ਕੂੜ ਕੁਕਰਮਾਂ ਨੂੰ !
ਜਾਗੋ ਜਾਗੋ ਐ ਸਿੱਖੋ—ਤਿਆਗੋ ਕੂੜ ਕੁਕਰਮਾਂ ਨੂੰ !!

*(ਫੇਡ ਆਊਟ)*



## ਝਾਕੀ ਤੀਜੀ

*(ਬਾਬਾ ਕੱਥਾ ਸਿੰਘ ਮੰਚ 'ਤੇ ਪ੍ਰਵੇਸ਼ ਕਰਦਾ ਹੈ—ਆਪਣੀਆਂ ਹੀ ਸੋਚਾਂ ਵਿੱਚ ਗੱਲਾਂ ਕਰ ਰਿਹਾ ਹੈ)*

**ਬਾਬਾ** : ਕੱਥਾ ਸਿਆਂ ਇਸ ਪਿੰਡ ਦਾ ਵੀ ਕੀ ਹਾਲ ਹੈ ? ਛੋਟਾ ਜਿਹਾ ਪਿੰਡ ਤੇ ਗੁਰਦੁਆਰੇ ਤਿੰਨ—ਇਹਦਾ ਮਤਲਬ ਇਹ ਪਿੰਡ ਤਿੰਨ ਧੜਿਆਂ ਵਿੱਚ ਵੰਡਿਆ ਹੋਇਆ—ਵੱਡੀ ਗੱਲ ਕਿ ਅੰਮ੍ਰਿਤਧਾਰੀ ਗੁਰਸਿੱਖ ਇਸ ਪਿੰਡ ਵਿੱਚ ਵੀ ਵਿਰਲੇ ਹੀ ਹਨ। ਇਸ ਤੋਂ ਵੀ ਵੱਡੀ ਗੱਲ ਕਿ ਤਿੰਨ ਗੁਰਦੁਆਰਿਆਂ ਵਾਲੇ ਪਿੰਡ ਦੇ ਲੋਕੀਂ ਨਾਮ ਦਾਨ ਲੈਣ ਲਈ ਫਿਰ ਬਾਹਰ ਡੇਰਿਆਂ ਨੂੰ ਜਾਂਦੇ ਆ—ਸਭ ਅਗਿਆਨਤਾ ਤੇ ਬੇਇਤਫਾਕੀਆਂ ਦਾ ਸਿੱਟਾ ਹੈ । ਆਹ ਵੇਖ ! ਗੁਰਦੁਆਰੇ 'ਚ ਹੀ ਵਿਹਲੜ ਬੰਦੇ ਤਾਸ਼ ਖੇਡ ਰਹੇ ਆ....

*(ਮੰਚ ਦੇ ਇੱਕ ਪਾਸੇ ਚਾਰ ਆਦਮੀ ਤਾਸ਼ ਖੇਡ ਰਹੇ ਹਨ ਅਤੇ ਦੋ -ਤਿੰਨ ਉਹਨਾਂ ਨੂੰ ਦੇਖ ਰਹੇ ਹਨ, ਬਾਬਾ ਕੱਥਾ ਸਿੰਘ ਵੀ ਆ ਕੇ ਦੇਖਦਾ ਹੈ)*

**ਪਹਿਲਾ** : ਚੱਲ ਮੇਰਾ ਦਹਿਲਾ ।

**ਦੂਜਾ** : ਦਹਿਲੇ ਦਾ ਕੀ ਵੱਟੀਦਾ, ਜਦੋਂ ਗੋਲਾ ਉੱਪਰ ਹੋਵੇ ?

**ਤੀਜਾ** : ਗੋਲੇ ਨੇ ਗੋਲਾ ਈ ਰਹਿਣਾ--ਬੇਗਮ ਦੇ ਹੁੰਦਿਆਂ ।

**ਚੌਥਾ** : ਆਹ ਲਓ ! ਸਾਰਿਆਂ ਦਾ ਮਾਲਕ ਬਾਦਸ਼ਾਹ—ਬਣ ਗਈ ਫੇਰ ਸਾਡੀ, ਰੱਖ ਇਥੇ!

**ਬਾਬਾ** : ਵਾਹ ਬਈ ਵਾਹ ! ਤਾਸ਼ ਦੀ ਬਾਜੀ ਲਾ ਰਹੇ ਹੋ ?

**ਇੱਕ** : ਹਾਂ ਬਾਬਾ ਜੀ ।

**ਬਾਬਾ** : ਕੌਣ ਜਿੱਤਿਆ ਤੇ ਕੌਣ ਹਾਰਿਆ ?

**ਦੂਜਾ** : ਕੱਲ੍ਹ ਵੀ ਅਸੀਂ, ਪਰਸੋਂ ਵੀ ਅਸੀਂ ਤੇ ਅੱਜ ਵੀ ਸਾਡੇ ਨੰਬਰ ਜ਼ਿਆਦੇ ਆ।

**ਬਾਬਾ** : ਵਿਖਾਓ ਵੀ ਨਾ, ਕੀ ਜਿੱਤਿਆ ?

**ਤੀਜਾ** : ਵਿਖਾਉਣਾ ਕੀ ਬਾਬਾ ਜੀ ? ਖੇਡ ਤਾਂ ਖੇਡ ਈ ਹੁੰਦੀ ਆ ।

**ਬਾਬਾ** : ਜਿਸ ਖੇਡ ਵਿੱਚ ਜੀਵਨ ਦੀ ਸਿੱਖਿਆ ਜਾਂ ਪ੍ਰਾਪਤੀ ਹੀ ਨਹੀਂ, ਓਹ ਹਰ ਖੇਡ ਵਿਅਰਥ ਹੁੰਦੀ ਆ ।

**ਚੌਥਾ** : ਪਰ ਤਾਸ਼ ਤੋਂ ਵੀ ਕਦੇ ਕਿਸੇ ਨੇ ਕੁਝ ਸਿੱਖਿਆ ?

**ਬਾਬਾ** : ਹਾਂ ! ਸਿੱਖਣ ਵਾਲੇ ਸਿੱਖ ਸਕਦੇ ਹਨ, ਜਿਵੇਂ ਹੁਣੇ ਬਾਦਸ਼ਾਹ ਨੇ ਭਾਵੇਂ ਗੋਲਿਆਂ, ਬੇਗੀਆਂ ਨੂੰ ਜਿੱਤ ਲਿਆ ਪਰ ਉਸ ਤੋਂ ਵੱਡਾ ਯੱਕਾ ਵੀ ਹੈ । ਇਸ ਤਰ੍ਹਾਂ ਹੀ ਸਭ ਤੋਂ ਵੱਡੇ ਇੱਕ ਅਕਾਲ ਪੁਰਖ ਦੇ ਸਿਧਾਂਤ ਨੂੰ ਛੱਡ ਕੇ ਦੁੱਕੀਆਂ, ਤਿੱਕੀਆਂ, ਗੋਲਿਆਂ

ਬੇਰਗੀਆਂ ਵਰਗੇ ਮਨੁੱਖਾਂ, ਭੇਖੀਆਂ-ਪਖੰਡੀਆਂ ਦੀ ਪੂਜਾ ਕਰਨ ਦੀ ਕੋਈ ਲੋੜ ਨਹੀਂ ।

**ਪਹਿਲਾ** : ਪਰ ਬਾਬਾ ਜੀ ! ਅਸੀਂ ਤਾਂ ਸਿੱਖਿਆ ਤਾਸ਼ ਤੋਂ ਜੂਆ ।

**ਦੂਜਾ** : ਜੂਏ ਤੋਂ ਜਰਦਾ (ਤਮਾਕੂ) ।

**ਤੀਜਾ** : ਜਰਦੇ ਤੋਂ ਸ਼ਰਾਬ ।

**ਚੌਥਾ** : ਤੇ ਸ਼ਰਾਬ ਤੋਂ ਗੋਲੀਆਂ, ਕੈਪਸੂਲ ।

**ਬਾਬਾ** : ਫਿਰ ਤੁਸੀਂ ਜਿੱਤਿਆ ਕੁਝ ਵੀ ਨਹੀਂ ਤੇ ਸਾਰੇ ਹੀ ਹਾਰ ਗਏ ਹੋ, ਤਾਸ਼ ਦੀ ਬਾਜ਼ੀ ਨਹੀਂ ਸਗੋਂ ਜ਼ਿੰਦਗੀ ਦੀ ਬਾਜ਼ੀ !

**ਪਹਿਲਾ** : ਅਸੀਂ ਹੋਰ ਕਰ ਕੀ ਸਕਦੇ ਹਾਂ ?

**ਬਾਬਾ** : ਤੁਸੀਂ ਸਭ ਕੁਝ ਕਰ ਸਕਦੇ ਹੋ, ਨਾਲੇ ਗੁਰੂ-ਘਰ ਤਾਂ ਸਿੱਖਿਆ ਲੈਣ ਲਈ ਹੈ, ਤਾਸ਼ ਜੂਏ ਖੇਡਣ ਲਈ ਨਹੀਂ ।

**ਦੂਜਾ** : ਹੁਣ ਤਾਂ ਅਸੀਂ ਅਗਲੇ ਜਹਾਨ ਹੀ ਸਿੱਖਾਂਗੇ ।

**ਬਾਬਾ** : ਨਹੀਂ ! ਜੋ ਇਸ ਜਹਾਨ ਵਿੱਚ ਨਹੀ ਸਿੱਖੇ, ਉਹ ਅਗਲੇ ਜਹਾਨ ਵੀ ਨਹੀਂ ਸਿੱਖਣਗੇ। ਜੋ ਲਾਹੌਰ ਕਮਲੇ—ਉਹ ਪਿਸ਼ੌਰ ਵੀ ਕਮਲੇ ।

**ਤੀਜਾ** : ਬਾਬਾ ਜੀ ! ਜਦੋਂ ਇਹ ਗੁਰਦੁਆਰਾ ਬਣਿਆ ਸੀ ਨਾ, ਤਾਂ ਸਾਰਿਆਂ ਤੋਂ ਵੱਧ ਉਗਰਾਹੀ ਅਸੀਂ ਦਿੱਤੀ ਸੀ । ਕੀ ਸਾਡਾ ਪੁੰਨ ਲੇਖੇ ਨਹੀਂ ਲੱਗੇਗਾ ?

**ਬਾਬਾ** : ਚੰਗੀ ਗੱਲ ਹੈ ਕਿ ਤੁਸੀਂ ਗੁਰਦੁਆਰਾ ਸਾਹਿਬ ਲਈ ਮਾਇਆ ਸਫਲ ਕੀਤੀ, ਪਰ ਜ਼ਿੰਦਗੀ ਸਫਲ ਤਾਂ ਚੰਗੇ ਗੁਣਾਂ ਕਰਕੇ ਹੋਣੀ ਆਂ ਤੇ ਚੰਗੇ ਗੁਣ ਗੁਰੂ ਦੀ ਬਾਣੀ ਅਤੇ ਵਿਚਾਰ ਤੋਂ ਮਿਲਣੇ ਆਂ । ਇਥੇ ਨਾ ਕੋਈ ਬਾਣੀ ਪੜ੍ਹਦਾ, ਨਾ ਵਿਚਾਰ ਕਰਦਾ, ਜ਼ਿੰਦਗੀ ਸਫਲ ਕਿਵੇਂ ਹੋਊ ?

**ਚੌਥਾ** : ਅਸੀਂ ਦੂਜੀ ਪੱਤੀ ਵਾਲਿਆਂ ਤੋਂ ਨਿਸ਼ਾਨ ਸਾਹਿਬ ਵੀ ਵੱਡਾ ਲਾਇਆ, ਇਹ ਅਸੀਂ ਹੀ ਉਦਮ ਕਰ ਕੇ ਉਗਰਾਹੀ ਕੀਤੀ ਸੀ ।

**ਬਾਬਾ** : ਭਲਿਓ ! ਨਿਸ਼ਾਨ ਸਾਹਿਬ ਤਾਂ ਨਿਸ਼ਾਨ ਐ ਗੁਰੂ ਘਰ ਦਾ, ਇਸ ਦੇ ਵੱਡਾ-ਛੋਟਾ ਲਾਉਣ ਨਾਲ ਸਿੱਖੀ ਵੱਡੀ-ਛੋਟੀ ਨਹੀਂ ਹੁੰਦੀ । ਜਦੋਂ ਸਿੱਖ ਜੀਵਨ ਕਰਕੇ ਉੱਚੇ ਹੋਣਗੇ, ਗੁਰੂ-ਘਰ ਦੀ ਸ਼ਾਨ ਉਦੋਂ ਵਧਦੀ ਐ ! ਨਿਸ਼ਾਨ ਸਾਹਿਬ ਦੇ ਲਾਗੇ ਤਾਸ਼ਾਂ-ਜੂਏ ਖੇਡਦੇ ਪਤਿਤ ਸਿੱਖਾਂ ਨੂੰ ਵੇਖ ਕੇ ਤਾਂ ਸਗੋਂ ਸ਼ਾਨ ਘਟਦੀ ਈ ਹੈ, ਵਧਦੀ ਨਹੀਂ।

**ਪਹਿਲਾ** : ਅਸੀਂ ਸਪੀਕਰ ਵੀ ਦੂਜਿਆਂ ਨਾਲੋਂ ਵੱਡੀ ਪਾਵਰ ਦਾ ਲਿਆ ਕੇ ਲਾਇਆ!

**ਬਾਬਾ** : ਇਹ ਵੀ ਸਿੱਖ ਕੌਮ ਦੀ ਬਦਕਿਸਮਤੀ ਹੈ । ਸਪੀਕਰ ਤਾਂ ਇੱਕ ਸਾਧਨ ਹੈ । ਆਪਣੀ ਗੱਲ ਸਰੋਤਿਆਂ ਤੱਕ ਪਹੁੰਚਾਣ ਦਾ—ਪਰ ਸਪੀਕਰਾਂ ਦੀ ਕਾਵਾਂ-ਰੌਲੀ ਪਾ ਕੇ ਕੋਈ ਧਰਮ ਪ੍ਰਚਾਰ ਨਹੀ ਹੁੰਦਾ, ਕੰਨ ਖਾਣ ਤੋਂ ਸਿਵਾ ।

**ਦੂਜਾ** : ਕੀ ਸਪੀਕਰ ਨਾ ਲਾਈਏ ?

**ਬਾਬਾ** : ਇੱਕੋ ਪਿੰਡ ਵਿੱਚ ਇੱਕੋ ਸਮੇਂ ਤਿੰਨ ਸਪੀਕਰਾਂ ਦਾ ਲੱਗਣਾ ਕੋਈ ਅਰਥ ਨਹੀਂ ਰੱਖਦਾ। ਹਾਂ, ਵੱਡਾ ਪਿੰਡ ਹੋਵੇ ਤਾਂ ਗੱਲ ਵੱਖਰੀ ਐ । ਇਧਰੋਂ ਤਾਂ ਰਹਿਰਾਸ ਦਾ ਪਾਠ ਹੋ ਰਿਹਾ ਹੁੰਦਾ ਤੇ ਓਧਰ ਪਿੰਡ ਦੇ ਦੂਜੇ ਪਾਸੇ ਸ਼ਰਾਬ ਦੇ ਠੇਕੇ 'ਤੇ ਲਾਈਨਾਂ ਲੱਗੀਆਂ ਹੁੰਦੀਆਂ।

**ਤੀਜਾ** : ਪਰ ਬਾਬਾ ਜੀ ਅਸੀਂ ਤਾਂ ਦਸਮੇਸ਼ ਪਿਤਾ ਦਾ ਗੁਰਪੁਰਬ ਵੀ ਧੂਮ-ਧਾਮ ਨਾਲ ਮਨਾਉਂਦੇ ਆਂ ।

**ਬਾਬਾ** : ਬਹੁਤ ਚੰਗੀ ਗੱਲ ਐ, ਸਾਨੂੰ ਗੁਰਪੁਰਬ ਤਾਂ ਦਸਾਂ ਗੁਰੂ ਸਾਹਿਬਾਂ ਦੇ ਹੀ ਮਨਾਉਣੇ ਚਾਹੀਦੇ ਹਨ ਪਰ ਇਹ ਵੀ ਵਿਚਾਰਨ ਦੀ ਗੱਲ ਐ ਕਿ ਸਿੱਖੀ ਸਿਧਾਂਤਾਂ 'ਤੇ ਕਿੰਨਾ ਕੁ ਪਹਿਰਾ ਦਿੰਨੇ ਆਂ, ਹਰ ਸਾਲ ਅੰਮ੍ਰਿਤ ਕਿੰਨੇ ਕੁ ਛਕਦੇ ਨੇ ਤੇ ਸ਼ਬਦ ਗੁਰੂ ਦੀ ਰੌਸ਼ਨੀ ਕਿੰਨੇ ਕੁ ਮਨਾਂ ਵਿੱਚ ਹੈ ? ਗੁਰੂ ਤਾਂ ਸਭ ਦਾ ਸਾਂਝਾ ਪਰ ਗੁਰਪੁਰਬ ਮਨਾਉਣ ਵਾਲੇ ਤਿੰਨਾਂ ਧੜਿਆਂ ਦੀ ਕੋਈ ਸਾਂਝ ਨਹੀਂ ।

**ਚੌਥਾ** : ਇਹ ਜੱਟਾਂ ਲਈ ਕੋਈ ਨਵੀਂ ਗੱਲ ਨਹੀਂ ਹੈ ।

**ਬਾਬਾ** : ਸਿੱਖੀ ਵਿੱਚ ਜੱਟ ਦਾ ਸਵਾਲ ਨਹੀਂ, ਸਿੱਖ ਦਾ ਸਵਾਲ ਐ । ਸਿੱਖੀ ਸਿਧਾਂਤਾਂ ਅਨੁਸਾਰ ਜੱਟ, ਸੰਧੂ ਢਿੱਲੋਂ, ਗਰੇਵਾਲ, ਬਰਾੜ, ਮਾਨ, ਖੋਸੇ ਤੇ ਹੋਰ ਜਾਤਾਂ ਦੀਆਂ ਪੂਛਾਂ ਲਾਉਣ ਦੀ ਮਨਾਹੀ ਐ ।

**ਪਹਿਲਾ** : ਬਾਬਾ ਜੀ ! ਉੱਚੀ ਜਾਤ ਕੋਈ ਲਕੋਵੇ ਕਿਉਂ ?

**ਬਾਬਾ** : ਉੱਚੀ ਜਾਤ ਕੋਈ ਨਹੀਂ—ਹੰਕਾਰ ਐ । ਉੱਚਾ ਬੰਦੇ ਦਾ ਕਰਮ ਹੋਣਾ ਚਾਹੀਦਾ ਹੈ। ਗੁਰੂ-ਘਰ ਤਾਂ 'ਜਾਣਹੁ ਜੋਤਿ ਨ ਪੂਛਹੁ ਜਾਤੀ, ਸਚ ਘਰੁ ਲੇਹੁ ਬਤਾਇ' ਦੀ ਗੱਲ ਸਮਝਾਈ ਹੈ ।

**ਦੂਜਾ** : ਫਿਰ ਕੀ ਸਾਡੇ ਵੱਖੋ-ਵੱਖਰੇ ਤਿੰਨਾਂ ਗੁਰਦੁਆਰਿਆਂ ਦੀ ਕੋਈ ਮਹਾਨਤਾ ਨਹੀਂ?

**ਬਾਬਾ** : ਛੋਟੇ ਪਿੰਡਾਂ ਵਿੱਚ ਕੋਈ ਮਹਾਨਤਾ ਨਹੀਂ--ਜੇਕਰ ਸਾਰੇ ਪਿੰਡ ਦਾ ਇੱਕ ਗੁਰਦੁਆਰਾ ਹੋਵੇ ਤਾਂ ਵਧੀਆ ਗਿਆਨਵਾਨ ਗ੍ਰੰਥੀ ਸਿੰਘ ਜਾਂ ਕੀਰਤਨੀਆ ਰੱਖਿਆ ਜਾ ਸਕਦਾ ਜੋ ਸਾਡੇ ਬੱਚਿਆਂ ਨੂੰ ਗੁਰਮਤਿ ਦੀ ਵਿੱਦਿਆ ਦੇਵੇ । ਇੱਕ ਲਾਇਬ੍ਰੇਰੀ ਹੋਵੇ ਜਿੱਥੇ ਗੁਰਮਤਿ ਸਾਹਿਤ ਤੇ ਇਤਿਹਾਸਕ ਪੁਸਤਕਾਂ ਹੋਣ । ਕੋਈ ਪੜ੍ਹੇ ਤੇ ਗਿਆਨ ਵਿੱਚ ਵਾਧਾ ਹੋਵੇ । ਗੁਰੂ ਸਾਹਿਬਾਨ ਜੀ ਨੇ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਦਾ ਸਿਧਾਂਤ ਦ੍ਰਿੜ੍ਹ ਕਰਵਾਇਆ । ਇੱਥੇ ਗੁਰਦੁਆਰੇ ਤਾਂ ਤਿੰਨ ਆ, ਪਰ ਪਿੰਡ ਸਾਰਾ ਤੇਰ੍ਹਾਂ ਬਾਬਿਆਂ ਦੇ ਕਪਟੀ ਜਾਲ 'ਚ ਫਸਿਆ ਪਿਆ । ਕੋਈ ਕਿਸੇ ਪਿੱਛੇ, ਕੋਈ ਕਿਸੇ ਪਿੱਛੇ ਤੇ ਗੁਰੂ ਪਿੱਛੇ ਕੋਈ ਵੀ ਨਹੀਂ ।

**ਚੌਥਾ** : ਬਾਬਾ ਜੀ ! ਲਾਗਲੇ ਪਿੰਡ ਵਾਲਾ ਬਾਬਾ, ਮੁੰਡਾ ਨਾ ਮਿਲਦੀ ਹੋਵੇ ਤਾਂ ਪੇੜਿਆਂ ਨੂੰ ਫੂਕਾਂ ਮਾਰ-ਮਾਰ ਦੇਈ ਜਾਂਦਾ ਇਹ ਕਿਉਂ ?

ਬਾਬਾ : ਜੇ ਤੁਸੀਂ ਪਿੰਡ ਆਲੇ ਗੁਰੂ ਅਤੇ ਗੁਰੂਦੁਆਰੇ ਨੂੰ ਛੱਡ ਕੇ ਸੌ ਮੀਲ ਦੂਰ ਕੰਨਾਂ 'ਚ ਨਾਮ-ਦਾਨ ਦੀਆਂ ਫੂਕਾਂ ਮਰਾਉਣ ਤੁਰ ਪੈਂਦੇ ਹੋ ਤਾਂ ਉਹ ਆਟੇ ਦੇ ਪੇੜੇ 'ਚ ਫੂਕਾਂ ਨਹੀਂ ਮਾਰ ਸਕਦਾ ? ਭਲਿਓ ਮਾਣਸੋ ! ਅਗਿਆਨਤਾ ਦਾ ਫਾਇਦਾ ਹਰ ਯੁੱਗ ਵਿੱਚ ਸ਼ੈਤਾਨ ਆਦਮੀ ਲੈਂਦੇ ਰਹੇ ਆ ਅਤੇ ਲੈਂਦੇ ਰਹਿਣਗੇ । ਤੁਸੀਂ ਸਿਆਣੇ ਹੋ ਜਾਉਂਗੇ ਤਾਂ ਉਹ ਵੀ ਫੂਕਾਂ ਮਾਰਨੋਂ ਹਟ ਜਾਏਗਾ ? ਸਿੱਧੀ ਗੱਲ ਐ, ਰੌਸ਼ਨੀ ਹੋ ਜਾਏਗੀ ਤਾਂ ਹਨੇਰਾ ਵੀ ਉੱਡ ਜਾਏਗਾ।

ਪਹਿਲਾ : ਪਰ ਬਾਬਾ ਜੀ ! ਤੁਸੀਂ ਸਾਰਿਆਂ ਨੂੰ ਹੀ ਕਿਉਂ ਨਿੰਦਦੇ ਹੋ ?

ਬਾਬਾ : ਮੇਰੀ ਕੋਈ ਕਿਸੇ ਨਾਲ ਦੁਸਮਣੀ ਨਹੀਂ ਤੇ ਨਾ ਹੀ ਇਹ ਨਿੰਦਿਆ ਹੈ । ਇਹ ਤਾਂ ਸੱਚ ਹੈ ਤੇ ਸੱਚ ਕਹਿਣਾ ਮੇਰਾ ਧਰਮ ਹੈ । ਆਮ ਕਿਹਾ ਜਾਂਦਾ ਕਿ ਜਦੋਂ ਗੁਰਦੁਆਰੇ ਕੱਚੇ ਸਨ ਤਾਂ ਸਿੱਖ ਪੱਕੇ ਸੀ ਅਤੇ ਹੁਣ ਗੁਰਦੁਆਰੇ ਪੱਕੇ ਆ ਤੇ ਸਿੱਖ ਕੱਚੇ ਆ । ਸਿੱਖ ਦਾ ਗੁਰੂ—ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਤੇ ਜਦੋਂ ਬਾਣੀ ਦੀ ਸੋਝੀ ਆ ਜਾਏਗੀ, ਕੌਮ ਸੁਧਰ ਜਾਏਗੀ, ਨਹੀਂ ਤਾਂ ਸ਼ੀਸ਼ਿਆਂ ਦੀਆਂ ਸੁੰਦਰ ਇਮਾਰਤਾਂ ਵਿੱਚ ਸਵਰਗਾਂ ਦੇ ਲਾਰੇ ਲਾਉਣ ਵਾਲੇ ਬੜੇ ਬੈਠੇ ਆ ।

ਦੂਜਾ : ਫਿਰ 'ਸ਼ਬਦ ਗੁਰੂ' ਦੀ ਸਿੱਖਿਆ ਕੌਣ ਦੇਵੇ ?

ਬਾਬਾ : ਗੁਰੂ ਦਾ ਵਜ਼ੀਰ (ਗ੍ਰੰਥੀ) ਗੁਰਮਤਿ ਸਾਹਿਤ, ਧਾਰਮਿਕ ਪੁਸਤਕਾਂ, ਧਰਮ ਸਬੰਧੀ ਮੈਗਜ਼ੀਨ ਤੇ ਗੁਰਸਿੱਖ ਵਿਦਵਾਨਾਂ ਦੀ ਸੰਗਤ ਜਿਸ ਨੂੰ 'ਸਤਿ-ਸੰਗਤ' ਦਾ ਮਾਣ ਦਿੱਤਾ । ਨਾਲੇ ਇੱਕ ਗੱਲ ਹੋਰ ਸੁਣੋ !

ਚਾਰੇ : *(ਇੱਕ ਆਵਾਜ਼ ਵਿੱਚ)* ਦੱਸੋ ਬਾਬਾ ਜੀ ।

ਬਾਬਾ : ਇਸ ਪਿੰਡ ਵਿੱਚ ਨਾ ਦੁਨਿਆਵੀ ਵਿੱਦਿਆ ਹੈ ਨਾ ਧਾਰਮਿਕ ਵਿੱਦਿਆ । ਨੌਜਵਾਨ ਜੋ ਕੌਮ ਦਾ ਸਰਮਾਇਆ ਹਨ ਉਹ ਨਸ਼ਿਆਂ 'ਚ ਡੁੱਬੇ ਸਿੱਖੀ ਵੱਲੋਂ ਬੇਮੁੱਖ ਹੋਏ ਹੋਏ ਹਨ । ਨਵੀਂ ਪਨੀਰੀ ਨੂੰ ਕੀਹਨੇ ਸਾਂਭਣਾ ? ਪਿੰਡ ਦੇ ਸਕੂਲ ਨੂੰ ਕੋਈ ਨਵਾਂ ਪੈਸਾ ਉਗਰਾਹੀ ਨਹੀਂ ਦਿੰਦਾ । ਜਿੱਥੇ ਬੱਚਿਆਂ ਨੇ ਦੁਨਿਆਵੀ ਸਿੱਖਿਆ ਲੈਣੀ ਹੈ ਉੱਥੇ ਅਵਾਰਾ ਪਸ਼ੂ ਫਿਰਦੇ ਹਨ ਤੇ ਜਿੱਥੋਂ ਧਾਰਮਿਕ ਸਿੱਖਿਆ ਲੈਣੀ ਹੈ ਉੱਥੇ ਤਾਸ਼ਾਂ-ਜੂਏ ਖੇਡਣ ਵਾਲੇ ਬੈਠੇ ਆ। ਕਦੇ ਕਿਸੇ ਪਿੰਡ ਦੇ ਮੁਖੀ ਨੇ ਸਕੂਲ ਅਧਿਆਪਕਾਂ ਤੋਂ ਪੁੱਛਿਆ ਕਿ ਸਾਡੇ ਬੱਚੇ ਕੀ ਪੜ੍ਹਦੇ ਹਨ ?

ਤੀਜਾ : ਉਹ ਅਸੀਂ ਥੋੜ੍ਹਾ ਪੁੱਛਣਾ, ਉਹ ਤਾਂ ਗੌਰਮਿੰਟ ਪੁੱਛੇ ਜੋ ਓਹਨਾਂ ਨੂੰ ਤਨਖਾਹਾਂ ਦਿੰਦੀ ਐ !

ਬਾਬਾ : ਜੇ ਤੁਸੀਂ ਬੱਚਿਆਂ ਵਾਲੇ ਆਪ ਨਹੀਂ ਪੁੱਛ ਸਕਦੇ ਤਾਂ ਗੌਰਮਿੰਟ ਨੂੰ ਕੀ ਲੋੜ ਪਈ ਐ ਕਿ ਤੁਹਾਡੇ ਬੱਚਿਆਂ ਲਈ ਹਮਦਰਦੀ ਕਰੇ । ਇਹ ਸਾਡਾ ਆਪਣਾ ਫਰਜ਼ ਹੈ । ਹੁਣ ਕਈ ਕਹਿੰਦੇ ਆ ਕਿ ਸਾਡੇ ਪਿੰਡ ਕੋਈ ਧਰਮ ਪ੍ਰਚਾਰਕ ਨਹੀਂ ਆਉਂਦਾ । ਭਲਿਓ! ਪ੍ਰੋਗਰਾਮ ਬਣਾਓ, ਸੱਦਾ ਪੱਤਰ ਦਿਓ ਤਾਂ ਪ੍ਰਚਾਰਕ ਕਿਉਂ ਨਾ ਆਉਣਗੇ ? ਆਪ

ਤਾਂ ਸਾਰਾ ਪਿੰਡ ਸ਼ਾਮ ਨੂੰ ਸ਼ਰਾਬਾਂ ਤੇ ਨਸ਼ੇ ਦੀਆਂ ਗੋਲੀਆਂ 'ਚ ਗੁੱਟ ਹੁੰਦਾ ਤੇ ਪ੍ਰਚਾਰਕ ਆਣ ਕੇ ਭਾਸ਼ਨ ਕੰਧਾਂ ਨੂੰ ਸੁਣਾਉਣ ? ਅਸੀਂ ਆਪਣੇ ਔਗੁਣ ਨਹੀਂ ਤਿਆਗਦੇ ਦੂਜਿਆਂ 'ਤੇ ਦੋਸ਼ ਮੜ੍ਹਦੇ ਹਾਂ । ਸੱਚੇ ਧਰਮ ਦੀ ਸੋਝੀ ਤੋਂ ਬਿਨਾਂ ਮਨੁੱਖ ਪਸ਼ੂਆਂ ਸਮਾਨ ਐ ।

**ਚੌਥਾ** : ਪਰ ਬਾਬਾ ਜੀ ! ਅਨੋਖਾ ਸਿਉਂ ਕਾਮਰੇਡ ਤਾਂ ਕਹਿੰਦਾ ਕਿ 'ਧਰਮ ਦੀਆਂ ਗੱਲਾਂ ਐਵੇਂ ਫਜ਼ੂਲ ਐ, ਧਰਮ ਤਾਂ ਅਫੀਮ ਵਾਂਗ ਇੱਕ ਨਸ਼ਾ ਹੈ, ਹੋਰ ਕੁਝ ਨਹੀਂ ।'

**ਬਾਬਾ** : ਇਹ ਸਾਡੀ ਕੌਮੀ ਬਦਕਿਸਮਤੀ ਹੈ ਕਿ ਸਿੱਖਾਂ ਦੇ ਪੁੱਤ ਹੀ ਅਗਿਆਨਤਾ ਵੱਸ ਆਪਣੇ ਧਰਮ ਨੂੰ ਨਿੰਦ ਰਹੇ ਹਨ । ਜੇਕਰ ਇਹ ਸੱਜਣ ਦਸਾਂ ਪਾਤਸ਼ਾਹੀਆਂ ਦਾ ਜੀਵਨ ਦਰਸ਼ਨ ਅਤੇ ਗੁਰਬਾਣੀ ਦਾ ਸੰਦੇਸ਼ ਧਿਆਨ ਨਾਲ ਵੀਚਾਰਨ ਤਾਂ ਸਿੱਖੀ ਦੇ ਖਿਲਾਫ ਕਦੇ ਨਾ ਬੋਲਣ ।

**ਪਹਿਲਾ** : ਉਹ ਕਿਉਂ ਬਾਬਾ ਜੀ ?

**ਬਾਬਾ** : ਸਿੱਖ ਧਰਮ ਚੜ੍ਹਦੀ ਕਲਾ ਦਾ ਸੁਧਾਰਵਾਦੀ ਧਰਮ ਐ, ਸਰਬੱਤ ਦਾ ਭਲਾ ਮੰਗਣਾ ਸਾਡੀ ਰੋਜ਼ਾਨਾ ਦੀ ਅਰਦਾਸ ਹੈ । ਇਥੇ ਕਿਰਤ ਕਰਨ, ਨਾਮ ਜਪਣ, ਵੰਡ ਛਕਣ ਦਾ ਉਪਦੇਸ਼ ਹੈ । ਵਿਹਲੜਾਂ, ਪਾਖੰਡੀਆਂ, ਲੁਟੇਰਿਆਂ ਨੂੰ ਕੋਈ ਥਾਂ ਨਹੀਂ । ਇਹ ਤਾਂ ਇੱਕ ਜੀਵਨ-ਜਾਚ ਐ ਸਾਫ-ਸੁਥਰੀ ਜ਼ਿੰਦਗੀ ਜਿਉਣ ਦੀ ਤੇ ਹਰ ਕਿਸਮ ਦਾ ਨਸ਼ਾ ਸਖਤੀ ਨਾਲ ਵਰਜਿਆ ਹੈ ।

'ਸਭੇ ਸਾਂਝੀਵਾਲ ਸਦਾਇਅਨਿ' ਅਤੇ 'ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ' ਜੈਸੇ ਰੂਹਾਨੀ ਉਪਦੇਸ਼ਾਂ ਨਾਲ ਸਮੁੱਚੇ ਸੰਸਾਰ ਨੂੰ ਮਿਲ ਕੇ ਪਿਆਰ ਨਾਲ ਰਹਿਣ ਦਾ ਉਪਦੇਸ਼ ਦਿੱਤਾ ਹੈ । ਇੱਥੇ 'ਉਦਮ ਕਰੇਦਿਆਂ ਜੀਉ ਤੂੰ' ਅਤੇ 'ਘਾਲਿ ਖਾਇ ਕਿਛੁ ਹਥਹੁ ਦੇਇ' ਜੈਸੇ ਕਲਿਆਣਕਾਰੀ ਸਿਧਾਂਤਾਂ ਨਾਲ ਮਨੁੱਖਤਾ ਨੂੰ ਜੀਵਨ-ਜਾਚ ਸਿਖਾਈ ਹੈ । ਪਰਾਇਆ ਹੱਕ ਖਾਣਾ ਮੁਰਦਾਰ ਖਾਣ ਦੇ ਬਰਾਬਰ ਹੈ :

**ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ ॥**

ਰਾਜਨੀਤਿਕਾਂ ਨੂੰ ਵੀ ਚੋਟ ਮਾਰੀ ਐ, 'ਤਖ਼ਤ ਰਾਜਾ ਸੋ ਬਹੈ ਤਖ਼ਤੈ ਲਾਇਕ ਹੋਈ' ਤੇ ਹੇਰਾਫੇਰੀਆਂ, ਘਪਲੇਬਾਜ਼ੀਆਂ ਕਰ ਕੇ ਧਨ ਜੋੜਨ ਵਾਲਿਆਂ ਨੂੰ ਵੀ ਸਿੱਖਿਆ ਹੈ :

'ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥'

ਤੁਸੀਂ ਅਨੋਖ ਸਿਉਂ ਕਾਮਰੇਡ ਨੂੰ ਕਹਿ ਦਿਆ ਕਰੋ ਕਿ ਕਾਰਲ ਮਾਰਕਸ ਦੇ ਸਿਧਾਂਤਾਂ ਨਾਲੋਂ ਸਾਡੇ ਗੁਰਮਤਿ ਸਿਧਾਂਤ ਬਹੁਤ ਵੱਡੇ ਆ ਤੇ ਤੁਹਾਡੇ ਸਮਾਜਵਾਦ ਦਾ ਨਾਹਰਾ ਗੁਰੂ ਸਾਹਿਬਾਂ ਦੀ ਸਿੱਖਿਆ ਸਾਹਮਣੇ ਬਹੁਤ ਛੋਟਾ ਹੈ । ਸੋਵੀਅਤ ਰੂਸ ਖੇਰੂੰ-ਖੇਰੂੰ ਹੋਇਆ

ਵੇਖ ਹੀ ਲਿਆ ! ਬਿਗਾਨੀ ਛਾਹ 'ਤੇ ਮੁੱਛਾਂ ਮੁਨਾਉਣ ਵਾਲੀ ਕਹਾਵਤ ਅਨੋਖ ਸਿਉਂ ਹੋਣਾ 'ਤੇ ਫੱਬ ਗਈ ਹੈ।

**ਦੂਜਾ** : ਵਾਹ ਬਾਬਾ ਜੀ ! ਸਾਨੂੰ ਤਾਂ ਕੋਈ ਉੱਤਰ ਵੀ ਨਹੀਂ ਸੀ ਆਉਂਦਾ ਹੁੰਦਾ, ਜਦੋਂ ਸਾਨੂੰ ਉਹ ਆ ਘੇਰਦਾ ਸੀ । ਹੁਣ ਅਸੀਂ ਠੋਕਵਾਂ ਜਵਾਬ ਦਿਆ ਕਰਾਂਗੇ ।

**ਬਾਬਾ** : ਜਵਾਬ ਤਾਂ ਹੀ ਆਏਗਾ ਨਾ, ਜੇਕਰ ਗੁਰੂ-ਗਿਆਨ ਮਨ 'ਚ ਵਸਾਉਂਗੇ ।

**ਤੀਜਾ** : ਉਹ ਕਿਵੇਂ ਵੱਸੇਗਾ ?

**ਬਾਬਾ** : ਸ਼ਾਬਾਸ਼ ! ਜਦੋਂ ਕਿਉਂ ਅਤੇ ਕਿਵੇਂ ਸ਼ਬਦ ਮਨ ਵਿੱਚ ਆ ਜਾਵੇ, ਫਿਰ ਜਵਾਬ ਵੀ ਮਿਲ ਜਾਂਦਾ ਹੈ ਤੇ ਰਾਹ ਵੀ ਲੱਭ ਪੈਂਦਾ । ਤੁਸੀਂ ਪੰਜਾਬੀ ਤਾਂ ਪੜ੍ਹ ਲੈਂਦੇ ਹੋ ਨਾ ?

**ਚਾਰੇ** : *(ਇੱਕ ਆਵਾਜ਼ ਵਿੱਚ)* ਹਾਂ, ਪੜ੍ਹ ਲੈਂਦੇ ਹਾਂ ।

**ਬਾਬਾ** : ਫਿਰ ਗੁਰੂ ਦੀ ਸਿੱਖਿਆ ਸੁਣੋ ! ਸਭ ਤੋਂ ਪਹਿਲਾਂ ਨਸ਼ੇ ਤਿਆਗੋ, ਕੇਸ ਦਾੜ੍ਹੀਆਂ ਰੱਖੋ, ਅੰਮ੍ਰਿਤ ਛਕੋ, ਸਿੰਘ ਸਜੋ । ਸਿਮਰਨ ਕਰੋ, ਬਾਣੀ ਪੜ੍ਹੋ, ਮੈਂ ਪੜ੍ਹਨੀ ਸਿਖਾਵਾਂਗਾ । ਸਾਡੇ ਗੁਰੂ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ । ਇਹ ਦਰ ਛੱਡ ਕੇ ਹੋਰ ਦਰਾਂ 'ਤੇ ਨਹੀਂ ਭਟਕਣਾ । ਦਸਾਂ ਨਹੁੰਆਂ ਦੀ ਕਿਰਤ ਕਰਨੀ, ਸਰਬੱਤ ਦਾ ਭਲਾ ਮੰਗਣਾ ਤੇ ਕੋਈ ਵੀ ਵਹਿਮ--ਭਰਮ ਪਾਖੰਡ ਨੂੰ ਨਹੀਂ ਮੰਨਣਾ। ਜਿਹੜਾ ਸਮਾਂ ਤਾਸ਼ਾਂ--ਜੂਏ ਖੇਡ ਕੇ ਵਿਅਰਥ ਗਵਾ ਰਹੇ ਹੋ, ਇਹਨੂੰ ਸਫਲ ਕਰੋ । ਗੁਰਮਤਿ ਵਿੱਦਿਆ ਸਿੱਖੋ, ਬੁਰੇ ਦੀ ਸੰਗਤ ਤਿਆਗੋ। ਗੁਰਦੁਆਰਾ ਸਾਹਿਬ ਨੂੰ ਧਰਮ ਪ੍ਰਚਾਰ ਦਾ ਕੇਂਦਰ ਬਣਾਓ ਤੇ ਇਸ ਤਰ੍ਹਾਂ ਹੋਰ ਵੀ ਕਈਆਂ ਦਾ ਜੀਵਨ ਸਫਲ ਹੋ ਜਾਏਗਾ।

**ਚੌਥਾ** : ਬਾਬਾ ਜੀ ! ਹੁਣ ਅਸੀਂ ਸੱਚੇ ਧਰਮ ਦੇ ਅਰਥ ਸਮਝੇ ਹਾਂ । ਸਾਡੇ ਧੰਨ ਭਾਗ ਹਨ ਕਿ ਤੁਹਾਡੇ ਬਚਨਾਂ ਨਾਲ ਸਾਡੇ ਦਿਮਾਗ ਵਿੱਚ ਵੀ ਸਿੱਖੀ ਦੀ ਸਮਝ ਪਈ !

**ਬਾਬਾ** : ਹਾਂ, ਸੱਚੇ ਧਰਮ ਨੂੰ ਆਪ ਵੀ ਸਮਝਣਾ ਤੇ ਹੋਰਨਾਂ ਨੂੰ ਵੀ ਸਮਝਾਉਣਾ ਸਿੱਖ ਦਾ ਧਰਮ ਹੈ । ਜ਼ਾਤਾਂ ਗੋਤਾਂ ਦੇ ਵਿਤਕਰੇ ਤਿਆਗ ਕੇ ਸਾਂਝੀਵਾਲਤਾ ਨਾਲ ਰਹਿਣਾ ਸਭ ਤੋਂ ਸੁਖੀ ਜੀਵਨ ਹੈ ।

**ਪਹਿਲਾ** : *(ਹੱਥ ਵਿੱਚ ਫੜੇ ਤਾਸ਼ ਦੇ ਪੱਤਿਆਂ ਨੂੰ ਇੱਕ ਪਾਸੇ ਵਗਾਹ ਕੇ ਦੂਰ ਸੁੱਟ ਦਿੰਦਾ ਹੈ)* ਚੰਗਾ ਬਾਬਾ ਜੀ ! ਜਿਸ ਤਰ੍ਹਾਂ ਅਸੀਂ ਤਾਸ਼ ਤੇ ਪੱਤੇ ਤਿਆਗ ਤੇ, ਏਸੇ ਤਰ੍ਹਾਂ ਔਗੁਣ ਵੀ ਤਿਆਗ ਦੇਵਾਂਗੇ । ਤੁਸੀਂ ਤਾਂ ਸਾਨੂੰ ਸਿੱਖਿਆ ਦੇ ਕੇ ਬਹੁਤ ਪੁੰਨ ਦਾ ਕੰਮ ਕੀਤਾ ਹੈ ।

**ਬਾਬਾ** : ਪੁੰਨ ਨਹੀਂ ਕੀਤਾ, ਇਹ ਮੇਰਾ ਫਰਜ਼ ਸੀ । ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਦਾ ਕਥਨ ਹੈ, 'ਜੈਸੇ ਸਾਤ ਮੰਦਰ ਕੰਚਨ ਕੇ ਉਸਾਰ ਦੀਨੈ ਤੈਸਾ ਪੁੰਨ ਸਿਖ ਕਉ ਸ਼ਬਦ ਸਿਖਾਇ ਕਾ' ਭਾਵ ਸਿੱਖ ਨੂੰ ਸ਼ਬਦ ਦੀ ਸੋਝੀ ਦੇਣ ਦਾ ਪੁੰਨ ਸੋਨੇ ਦੇ ਸੱਤ ਮੰਦਰ ਉਸਾਰਨ ਦੇ ਬਰਾਬਰ ਹੈ ਕਿਉਂਕਿ ਸ਼ਬਦ ਨੇ ਸੁਰਤੀ ਬਦਲਣੀ ਹੈ,

ਸੁਰਤੀ ਤੋਂ ਕਰਮ ਬਦਲਣੇ ਹਨ ਅਤੇ ਕਰਮਾਂ ਨੇ ਜੀਵਨ ਬਦਲਣਾ ਹੈ । ਜਿਸ ਦਾ ਜੀਵਨ ਸਫਲ ਹੋ ਗਿਆ, ਉਸਦਾ ਲੋਕ ਪ੍ਰਲੋਕ ਸਫਲ ਹੈ । ਚੰਗਾ! ਕੱਲ੍ਹ ਨੂੰ ਫਿਰ ਗੁਰਦੁਆਰਾ ਸਾਹਿਬ ਵਿਖੇ ਮਿਲਾਂਗੇ ਤੇ ਬਚਨ ਬਿਲਾਸ ਕਰਾਂਗੇ।

ਵਾਹਿਗੁਰੂ ਜੀ ਕਾ ਖ਼ਾਲਸਾ ॥<br>
ਵਾਹਿਗੁਰੂ ਜੀ ਕੀ ਫ਼ਤਹਿ ॥

*(ਬਾਬਾ ਕੱਥਾ ਸਿੰਘ ਇੱਕ ਪਾਸੇ ਵੱਲ ਤੁਰ ਜਾਂਦਾ ਹੈ ਅਤੇ ਚਾਰੇ ਪਾਤਰ ਜਿਵੇਂ ਜੀਵਨ ਵਿੱਚ ਖੇੜਾ ਆ ਗਿਆ ਹੋਵੇ, ਪ੍ਰਸੰਨ ਚਿੱਤ ਗੁਰਦੁਆਰਾ ਸਾਹਿਬ ਵੱਲ ਨਿਮਰਤਾ ਸਹਿਤ ਹੱਥ ਜੋੜ ਕੇ ਨਮਸਕਾਰ ਕਰਦੇ ਹਨ—ਪਿਛੋਕੜ ਤੋਂ ਸ਼ਬਦ ਦੀ ਧੁੰਨ ਗੂੰਜਦੀ ਹੈ)*

ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥<br>
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥

(ਪੰਨਾ ੧੬੮)

*(ਫੇਡ ਆਊਟ)*



## ਝਾਕੀ ਚੌਥੀ

*(ਇਹ ਸੀਨ ਪਿੰਡ ਦੀ ਸੱਥ ਦਾ ਹੈ— ਬਾਬਾ ਕੱਥਾ ਸਿੰਘ ਇੱਕ ਖੁੰਡ 'ਤੇ ਬੈਠਾ ਸੋਚੀਂ ਪਿਆ ਹੋਇਆ ਹੈ —ਪਿਛੋਕੜ ਤੋਂ ਆਵਾਜ਼ ਆ ਰਹੀ ਹੈ ਜਿਵੇਂ ਗੁਰਦੁਆਰਾ ਸਾਹਿਬ ਵਿੱਚ ਪਾਠ ਹੋ ਰਿਹਾ ਹੈ)*

ਕਬੀਰ ਸਾਚਾ ਸਤਿਗੁਰੁ ਕਿਆ ਕਰੈ, ਜਉ ਸਿਖਾ ਮਹਿ ਚੂਕ ॥
ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ ॥ (ਪੰਨਾ ੧੩੭੨)

*(ਤਿੰਨ ਗੁਰਸਿੱਖ ਪਾਤਰ ਪ੍ਰਵੇਸ਼ ਕਰਦੇ ਹਨ—ਬਾਬਾ ਕੱਥਾ ਸਿੰਘ ਨੂੰ ਸੰਬੋਧਨ ਹੋ ਕੇ)*

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

**ਪਹਿਲਾ** : ਬਾਬਾ ਜੀ, ਤੁਸੀਂ ਇਕੱਲੇ ਬੈਠੇ ਕੀ ਸੋਚ ਰਹੇ ਹੋ ?

**ਬਾਬਾ** : ਮੈਂ ਸੋਚ ਰਿਹਾ ਹਾਂ ਕਿ ਆਹ ਸਿੱਖਾਂ ਵਿੱਚ ਜੋ ਦੇਹਧਾਰੀ ਗੁਰੂ ਡੰਮ੍ਹ ਪ੍ਰਚਲਤ ਹੋ ਗਿਆ, ਇਹ ਕੌਮ ਨੂੰ ਕਿੱਧਰ ਲਿਜਾਏਗਾ ?

**ਦੂਜਾ** : ਅਸੀਂ ਵੀ ਇਹੋ ਜਿਹਾ ਹੀ ਸਵਾਲ ਲੈ ਕੇ ਤੁਹਾਡੇ ਕੋਲ ਆਏ ਹਾਂ ।

**ਬਾਬਾ** : ਅਸਲ 'ਚ ਸਿੱਖਾਂ ਵਿੱਚ ਵਿਦਵਾਨਾਂ ਤੇ ਗਿਆਨਵਾਨਾਂ ਦੀ ਕਮੀ ਨਹੀਂ ਹੈ ਪਰ ਫਿਰ ਵੀ ਸ਼ੈਤਾਨ ਦਿਮਾਗਾਂ ਨੇ ਭੋਲੇ-ਭਾਲੇ ਸਿੱਖਾਂ ਨੂੰ ਗੁੰਮਰਾਹ ਕੀਤਾ ਹੋਇਆ ਹੈ । ਜਿਨ੍ਹਾਂ ਸਥਾਨਾਂ ਨਾਲ ਸਿੱਖੀ ਦਾ ਕੋਈ ਸੰਬੰਧ ਹੀ ਨਹੀਂ, ਜਿਨ੍ਹਾਂ ਦੀ ਪੂਜਾ ਸਿੱਖਾਂ ਲਈ ਵਰਜਿਤ ਹੈ, ਉੱਥੇ ਸਿੱਖ ਹੀ ਵਹੀਰਾਂ ਘੱਤ ਕੇ ਪਹੁੰਚ ਜਾਂਦੇ ਹਨ ।

**ਤੀਜਾ** : ਓ-ਜੀ ! ਕਈ ਸਾਧੂ ਮਹਾਤਮਾ ਸ਼ਬਦ ਤਾਂ ਗੁਰਬਾਣੀ ਦੇ ਲਿਖ-ਲਿਖ ਵੇਚੀ ਜਾਂਦੇ ਆ ਪਰ ਪੂਜਾ ਆਪਣੀ ਕਰਵਾਉਂਦੇ ਆ । ਇਹ ਵਿੰਗੇ—ਟੇਢੇ ਰੂਪ 'ਚ ਆਪਣੀ ਦੇਹ ਪੂਜਾ ਕਰਵਾਈ ਜਾ ਰਹੇ ਹਨ ।

**ਬਾਬਾ** : ਇਕ ਕਹਾਵਤ ਹੈ, 'ਪੱਲੇ ਨਹੀਂ ਧੇਲਾ, ਕਰਦੀ ਮੇਲਾ ਮੇਲਾ ।' ਜਿਨ੍ਹਾਂ ਦੇ ਪੱਲੇ ਕੁਝ ਨਹੀਂ, ਉਹਨਾਂ ਨੂੰ ਗੱਦੀ ਲਾਉਣ ਦਾ ਚਾਅ ਹੈ । ਉਹ ਗੁਰਬਾਣੀ ਦੀ 'ਓਟ' ਲੈ ਕੇ ਆਪਣਾ ਮਸਲਾ ਹੱਲ ਕਰੀ ਜਾਂਦੇ ਨੇ ।

**ਪਹਿਲਾ** : ਤੁਸੀਂ ਬਾਬਾ ਜੀ, ਇਸ ਗੱਲ ਦਾ ਪ੍ਰਚਾਰ ਕਰਦੇ ਹੋ ਕਿ ਸਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਅਸੀਂ ਹੁਣ ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਮੰਨਣਾ ।

**ਬਾਬਾ** : ਮੈਂ ਨਹੀਂ ਕਹਿੰਦਾ ! ਇਹ ਤਾਂ ਗੁਰੂ ਜੀ ਦਾ ਹੁਕਮ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਵਿਖੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਸਿੱਖਾਂ ਨੂੰ ਸੰਦੇਸ਼ ਦਿੱਤਾ:

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ।
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓਂ ਗ੍ਰੰਥ ।

ਮੈਂ ਤਾਂ ਗੁਰੂ ਜੀ ਦੇ ਹੁਕਮ ਦਾ ਹੀ ਪ੍ਰਚਾਰ ਕਰ ਰਿਹਾ ਹਾਂ ਤੇ ਇਸ ਹੁਕਮ 'ਤੇ ਹਰ ਸਿੱਖ ਨੂੰ ਸਖਤੀ ਨਾਲ ਪਹਿਰਾ ਦੇਣਾ ਚਾਹੀਦਾ ਹੈ ।

**ਦੂਜਾ** : ਇਹ ਸਭ ਕੁਝ ਹੁੰਦਿਆਂ ਦੇਹਧਾਰੀ ਗੁਰੂ ਕਿਉਂ ਪ੍ਰਗਟ ਹੋ ਰਹੇ ਨੇ ?

**ਬਾਬਾ** : ਇਹ ਸ਼ੈਤਾਨ ਦਿਮਾਗਾਂ ਦੀ ਕਾਢ ਐ ਜੋ ਸਿੱਖਾਂ ਨੂੰ ਆਪਣੇ ਧਰਮ ਤੋਂ ਦੂਰ ਕਰਨਾ ਚਾਹੁੰਦੇ ਹਨ ।

**ਤੀਜਾ** : ਪਿੱਛੇ ਜਿਹੇ ਅਫਵਾਹ ਫੈਲ ਗਈ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪ੍ਰਗਟ ਹੋ ਗਿਆ, ਉਸ ਦਾ ਕੀ ਬਣਿਆ ?

**ਬਾਬਾ** : 'ਕੂੜੁ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥' ਭਾਈ ਜਿਸ ਤਰ੍ਹਾਂ ਝੂਠ ਪ੍ਰਗਟ ਹੋਇਆ ਸੀ ਉਸੇ ਤਰ੍ਹਾਂ ਅਲੋਪ ਵੀ ਹੋ ਗਿਆ । ਉਸ ਦਾ ਵੀ ਉਹੋ ਬਣਿਆ ਜਿਵੇਂ ਸਤਿਗੁਰਾਂ ਦਾ ਫੁਰਮਾਨ ਹੈ :

'ਕੂੜੁ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ ॥'

**ਦੂਜਾ** : ਹੈਰਾਨੀ ਦੀ ਗੱਲ ਇਹ ਹੈ ਕਿ ਐਸੀ ਜਗ੍ਹਾ 'ਤੇ ਅਫਵਾਹ ਸੁਣਦਿਆਂ ਹੀ ਮੱਥੇ ਰਗੜਨ ਲਈ ਵੀ ਸਿੱਖ ਹੀ ਕਿਉਂ ਤੁਰ ਪੈਂਦੇ ਹਨ ?

**ਬਾਬਾ** : ਗੁਰ-ਸ਼ਬਦ ਦੀ ਵੀਚਾਰ ਤੋਂ ਬਿਨਾਂ ਇੱਕ ਸਿੱਖ ਵੀ ਅਗਿਆਨੀ ਹੋ ਸਕਦਾ ਤੇ ਗਿਆਨਹੀਣਾਂ ਸੰਬੰਧੀ ਗੁਰੂ ਸਾਹਿਬਾਂ ਫੁਰਮਾਇਆ :

ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥

ਜਦੋਂ ਹਰ ਸਿੱਖ ਗਿਆਨਵਾਨ ਹੋ ਜਾਏਗਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਪੱਕਾ ਨਿਸਚਾ ਕਰ ਲਵੇਗਾ, ਫਿਰ ਕੋਈ ਵੀ ਸ਼ੈਤਾਨ ਕੋਝੀ ਹਰਕਤ ਨਹੀਂ ਕਰ ਸਕੇਗਾ।

**ਤੀਜਾ** : ਤੁਹਾਡੇ ਖਿਆਲ ਮੁਤਾਬਕ ਸਮੁੱਚੇ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਪੱਕਾ ਨਿਸਚਾ ਨਹੀਂ ਹੈ ?

**ਬਾਬਾ** : ਮੈਂ ਇਹ ਗੱਲ ਦਾਅਵੇ ਨਾਲ ਕਹਿਨਾਂ ਕਿ ਜੇ ਸਮੂਹ ਸਿੱਖਾਂ ਦਾ ਵਿਸ਼ਵਾਸ ਪੱਕਾ ਹੋਵੇ ਕਿ 'ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ', ਤਾਂ ਕੋਈ ਸਿੱਖ ਆਨੰਦਪੁਰ ਤੋਂ ਅੱਗੇ ਧੌਲੀਧਾਰ ਵਾਲਿਆਂ ਦੇ ਡੇਰੇ ਨਾ ਜਾਵੇ; ਜੇ ਵਿਸ਼ਵਾਸ ਪੱਕਾ ਹੋਵੇ ਤਾਂ ਗੁਰੂ-ਦਰ ਛੱਡ ਕੇ 'ਨਾਮ ਦਾਨ' ਵਾਲਿਆਂ ਦੇ 'ਸਤਿਸੰਗ' ਵਿੱਚ ਨਾ ਭੱਜਾ ਫਿਰੇ; ਜੇ ਵਿਸ਼ਵਾਸ ਪੱਕਾ ਹੋਵੇ ਤਾਂ 'ਸੱਚੇ ਸੌਦੇ' ਵਾਲੇ ਤੇ 'ਨੂਰਮਹਿਲੀਆਂ' ਦੇ ਗਲਤ ਪ੍ਰਚਾਰ ਤੋਂ ਗੁੰਮਰਾਹ ਨਾ ਹੋਵੇ, ਪਾਖੰਡੀਆਂ, ਦੇਹਧਾਰੀਆਂ ਦੀਆਂ ਚੌਕੀਆਂ ਨਾ ਭਰੇ। ਐਸੇ ਠੱਗ ਟੋਲਿਆਂ ਤੋਂ ਤਾਂ ਗੁਰੂ ਸਾਹਿਬ ਜੀ ਨੇ ਸਾਨੂੰ ਸੁਚੇਤ ਕੀਤਾ ਹੈ:

ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥

ਸੋ ਇਹ ਅਗਿਆਨੀ ਆਪਣੇ ਨਾਲ ਬਾਕੀਆਂ ਨੂੰ ਵੀ ਲੈ ਡੁੱਬਣਗੇ ।

**ਪਹਿਲਾ** : ਅਸਲ ਵਿੱਚ ਬਾਬਾ ਜੀ, ਭੋਲੇ-ਭਾਲੇ ਲੋਕ ਸਮਝਦੇ ਹਨ ਕਿ ਇਹਨਾਂ ਪਾਖੰਡੀਆਂ ਕੋਲ ਕੋਈ ਕਰਾਮਾਤ ਹੈ । ਇਸ ਤਰ੍ਹਾਂ ਵਿਸ਼ਵਾਸ ਕਰ ਕੇ ਪਿੱਛੇ ਲੱਗ ਜਾਂਦੇ ਹਨ।

**ਬਾਬਾ** : ਅਗਿਆਨੀਆਂ ਦਾ ਵਿਸ਼ਵਾਸ ਨਹੀਂ, ਅੰਧ-ਵਿਸ਼ਵਾਸ ਹੁੰਦਾ ਹੈ ਤੇ ਅੰਧ-ਵਿਸ਼ਵਾਸੀ ਸਦਾ ਹੀ ਦਰ-ਦਰ ਭਟਕਦਾ ਹੈ ।

**ਦੂਜਾ** : ਕਈ ਬਾਬੇ ਕਰਾਮਾਤੀ ਕਹਾਣੀਆਂ ਸੁਣਾ ਕੇ ਹੀ ਸੰਗਤਾਂ ਨੂੰ ਵਰਗਲਾਈ ਬੈਠੇ ਹਨ। ਇਸ ਤਰ੍ਹਾਂ ਦੇਹਧਾਰੀ ਪੂਜਾ ਸ਼ੁਰੂ ਹੋ ਜਾਂਦੀ ਹੈ ।

**ਬਾਬਾ** : ਹਾਂ ! ਪਰ ਇਹਨਾਂ ਦੀਆਂ ਕਰਾਮਾਤੀ ਕਹਾਣੀਆਂ ਪਹਿਲਾਂ ਹੋ ਚੁੱਕੇ ਗੱਦੀਨਸ਼ੀਨਾਂ ਦੀਆਂ ਹਨ ! ਅਖੇ ਸਾਡੇ ਬਾਬੇ ਆਹ ਕਰ ਦਿੰਦੇ ਹਨ, ਔਹ ਕਰ ਦਿੰਦੇ ਹਨ ਪਰ ਇਨ੍ਹਾਂ ਕੋਲ ਆਪਣੇ ਪਾਸ ਕੁਝ ਵੀ ਨਹੀਂ । ਇੱਕ ਭਰਮ-ਪਾਊ ਕਲਾ ਜ਼ਰੂਰ ਹੈ ।

**ਤੀਜਾ** : ਪਰ ਕੀ ਇਹ ਗੱਦੀਆਂ ਪੀੜ੍ਹੀ-ਦਰ-ਪੀੜ੍ਹੀ ਏਵੇਂ ਹੀ ਚੱਲਦੀਆਂ ਰਹਿਣਗੀਆਂ?

**ਬਾਬਾ** : ਬਈ ਗੁਰੂ ਜਿਨ੍ਹਾਂ ਦੇ ਟੱਪਣੇਂ ਚੇਲੇ ਜਾਣ ਛੜੱਪ । ਇਹ ਅੱਗੋਂ ਜਿਨ੍ਹਾਂ ਨੂੰ ਗੱਦੀਆਂ ਦੇਣਗੇ, ਉਹਨਾਂ ਨੇ ਇਹਨਾਂ ਨਾਲ ਕਰਾਮਾਤਾਂ ਜੋੜ ਦੇਣੀਆਂ ! ਇਸ ਦਾ ਹੱਲ ਇੱਕੋ ਹੈ ਕਿ ਕੌਮ ਨੂੰ ਜਾਗ੍ਰਤ ਕੀਤਾ ਜਾਵੇ ।

**ਪਹਿਲਾ** : ਨਹੀਂ ਤਾਂ, ਕੀ ਸਿੱਖ ਕੌਮ ਸਦਾ ਹੀ ਵੰਡੀਆਂ ਵਿੱਚ ਤੇ ਅੰਧ-ਵਿਸ਼ਵਾਸਾਂ ਵਿੱਚ ਪਈ ਰਹੇਗੀ ?

**ਬਾਬਾ** : ਏਸ ਗੱਲ ਦਾ ਤਾਂ ਦੁੱਖ ਹੈ ਕਿ ਸਿੱਖਾਂ ਵਿੱਚ ਵੰਡਾਂ ਪੈ ਗਈਆਂ ਹਨ; ਕੋਈ ਕਿਸੇ ਬਾਬੇ ਦਾ ਚੇਲਾ, ਕੋਈ ਕਿਸੇ ਸਾਧੂ ਦਾ । ਫਿਰ ਪਿੰਡਾਂ, ਸ਼ਹਿਰਾਂ ਵਿੱਚ, ਦੇਸ਼ਾਂ, ਵਿਦੇਸ਼ਾਂ ਵਿੱਚ ਇਹਨਾਂ ਦੇ ਚੇਲਿਆਂ-ਚਾਟੜਿਆਂ ਨੇ ਚੰਗੇ-ਭਲੇ ਗੁਰਸਿੱਖਾਂ ਨੂੰ ਵਖਤ ਪਾਇਆ ਹੋਇਆ ।

**ਦੂਜਾ** : ਉਹ ਕਿਵੇਂ ?

**ਬਾਬਾ** : ਇਹਨਾਂ ਦੀ ਇੱਕੋ ਰਟ ਹੈ-ਪੰਥਕ ਰਹਿਤ ਮਰਯਾਦਾ ਨੂੰ ਨਿੰਦਣਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਨੋਕ-ਝੋਕ ਕਰਨੀ ।

**ਤੀਜਾ** : ਕੀ ਤੁਸੀਂ ਇਹਨਾਂ ਦੇ ਸੁਧਾਰ ਦੀ ਆਸ ਰੱਖਦੇ ਹੋ ?

**ਬਾਬਾ** : ਆਸ ਤਾਂ ਹਮੇਸ਼ਾ ਹੀ ਬਣੀ ਰਹਿੰਦੀ ਹੈ ਪਰ ਅਗਿਆਨਤਾ ਨੇ ਭੋਲੇ-ਭਾਲੇ ਸ਼ਰਧਾਲੂਆਂ ਨੂੰ ਖੂਹ ਦੇ ਡੱਡੂ ਬਣਾ ਦਿੱਤਾ ਹੈ ਪਰ ਇਹਨਾਂ ਦੇ ਪਿੱਛੇ ਇੱਕ ਸਾਜਿਸ਼ ਕੰਮ ਕਰ ਰਹੀ ਹੈ ।

**ਪਹਿਲਾ** : ਕੀ ਇਹ ਸਿੱਖ-ਪੰਥ ਲਈ ਘਾਤਕ ਨਹੀਂ ਸਿੱਧ ਹੋਣਗੇ ?

**ਬਾਬਾ** : ਹੋਣਗੇ ਹੀ ਨਹੀਂ, ਹੋਏ ਹਨ । ਇੱਥੋਂ ਤੱਕ ਕਿ ਨਿੱਤਨੇਮ ਦੀਆਂ ਬਾਣੀਆਂ ਦੇ ਗੁਟਕੇ ਵੀ ਵੱਖੋ-ਵੱਖਰੀ ਮਰਯਾਦਾ ਵਿੱਚ ਛਪੇ ਹੋਏ ਹਨ ਤੇ ਕਈ ਜਗ੍ਹਾ ਗੁਰੂ ਦੀ ਬਾਣੀ ਵਿੱਚ ਫੋਟੋਆਂ ਆਪਣੇ ਬਾਬਿਆਂ ਦੀਆਂ ਛਾਪੀਆਂ ਹਨ । ਕੀ ਪੰਥਕ ਮਰਯਾਦਾ ਅਨੁਸਾਰ ਨਿੱਤਨੇਮ ਨਹੀਂ ਹੋ ਸਕਦਾ ?

**ਦੂਜਾ** : ਇਹ ਨਿੱਤਨੇਮ 'ਤੇ ਹੀ ਪੰਥ ਵਿੱਚ ਵਿਤਕਰਾ ਕਿਉਂ ਖੜ੍ਹਾ ਹੋ ਗਿਆ ਹੈ ?

**ਬਾਬਾ** : ਹੋਇਆ ਨਹੀਂ, ਕੀਤਾ ਗਿਆ ਹੈ। ਨਿੱਤਨੇਮ ਦਾ ਮਤਲਬ ਤਾਂ ਇਹ ਹੈ ਕਿ 'ਰੋਜ਼ਾਨਾ ਦਾ ਨੇਮ ਕੀ ਹੋਵੇ ?' ਇਹ ਬਾਣੀਆਂ ਹਰ ਗੁਰਸਿੱਖ ਨੂੰ ਘੱਟੋ-ਘੱਟ ਪੜ੍ਹਨੀਆਂ ਲਾਜ਼ਮੀ ਹਨ। ਇਸ ਤੋਂ ਵੱਧ ਕੋਈ ਆਪਣੇ ਤੌਰ 'ਤੇ ਜਿੰਨੀ ਬਾਣੀ ਮਰਜ਼ੀ ਪੜ੍ਹੀ ਜਾਵੇ, ਉਹ ਵਡਭਾਗੀ ਹੈ; ਕੋਈ ਰੋਕ ਥੋੜ੍ਹਾ ! ਪਰ ਹਰ ਸੰਸਥਾ ਦੀ ਮਰਯਾਦਾ ਇੱਕ ਹੋਵੇ । ਆਪੋ ਆਪਣੀ ਮਰਯਾਦਾ ਨਾਲ ਨਾ ਪੰਥ ਇੱਕ ਰਹੇਗਾ, ਨਾ ਸਿਧਾਂਤ ਇੱਕ ਰਹੇਗਾ । ਇੱਕ ਵਾਰ ਕਿਸੇ ਪਿੰਡ ਵਿੱਚ ਗਾਉਣ ਵਾਲੀ ਪਾਰਟੀ ਚਲੀ ਗਈ। ਗਾਉਣ ਵਾਲਾ ਵੱਖ ਗਾਵੇ, ਢੋਲਕ ਵਾਲਾ ਸਾਥ ਨਾ ਰਲੇ, ਚਿਮਟੇ-ਤਬਲੇ ਵਾਲੇ ਆਪਣਾ ਰੌਲੀ ਪਾਈ ਜਾਣ, ਵਾਜੇ ਵਾਲੇ ਨੂੰ ਸੁਰ ਨਾ ਲੱਭੇ । ਹਾਰ ਕੇ ਪਿੰਡ ਦਾ ਮੁਖੀ ਕਹਿੰਦਾ, 'ਚੁੱਪ ਕਰੋ ਭਲਿਓ, ਜੇ ਤੁਹਾਡੀ ਪਾਰਟੀ ਇੱਕ ਹੈ ਤਾਂ ਸੁਰ-ਤਾਲ ਤਾਂ ਰਲਾਓ ਕੋਈ।' ਉਹੋ ਹਾਲ ਸਾਡਾ ਹੋ ਰਿਹਾ-ਗੁਰੂ ਇੱਕ, ਪੰਥ ਇੱਕ ਪਰ ਮਰਯਾਦਾ 'ਤੇ ਆ ਕੇ ਸੁਰ--ਤਾਲ ਰਲਦਾ ਨਹੀਂ।

**ਤੀਜਾ** : ਕੀ ਸਾਰੇ ਸਾਧੂ-ਮਹਾਤਮਾ ਦੀ ਮਰਯਾਦਾ ਵੱਖੋ-ਵੱਖਰੀ ਹੈ ?

**ਬਾਬਾ** : ਨਹੀਂ ! ਜੀਵਨ ਵਾਲੇ ਮਹਾਂਪੁਰਸ਼ਾਂ ਦੀ ਪੰਥ ਨੂੰ ਬੜੀ ਦੇਣ ਹੈ, ਜਿਹਨਾਂ ਧਰਮ-ਪ੍ਰਚਾਰ ਤੇ ਅੰਮ੍ਰਿਤ--ਸੰਚਾਰ ਦੀ ਲਹਿਰ ਚਲਾ ਕੇ ਸਿੱਖਾਂ ਨੂੰ ਆਪਣੇ ਸਿਧਾਂਤਾਂ ਨਾਲ ਜੋੜਿਆ ਹੈ ਅਤੇ ਅੱਜ ਵੀ ਪੰਥਕ ਮਰਯਾਦਾ 'ਤੇ ਸਖਤੀ ਨਾਲ ਪਹਿਰਾ ਦੇ ਰਹੇ ਹਨ ਪਰ ਕਈਆਂ ਆਪੋ ਆਪਣੀ ਮਰਯਾਦਾ ਚਲਾ ਕੇ ਪੰਥ ਵਿੱਚ ਵਾਦ-ਵਿਵਾਦ ਵੀ ਖੜ੍ਹਾ ਕੀਤਾ ਹੈ।

**ਪਹਿਲਾ** : ਕਈ ਵਾਰੀ ਤਾਂ ਦੇਖਣ ਨੂੰ ਚੰਗੇ-ਭਲੇ ਗੁਰਸਿੱਖ ਇਹ ਵੀ ਕਹਿ ਦੇਂਦੇ ਹਨ ਕਿ ਅਸੀਂ ਅੰਮ੍ਰਿਤ ਇਸ ਸੰਸਥਾ ਤੋਂ ਛਕਿਆ, ਇਹ ਫਲਾਣੇ ਮਹਾਂਪੁਰਸ਼ਾਂ ਦਾ ਹੈ!

**ਬਾਬਾ** : ਅੰਮ੍ਰਿਤ ਤਾਂ ਦਸਮ ਪਾਤਸ਼ਾਹ ਜੀ ਦੀ ਬਖਸ਼ਿਸ਼ ਹੈ, ਅੱਗੋਂ ਪੰਜਾਂ ਪਿਆਰਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਛਕਾਉਣ ਦਾ ਅਧਿਕਾਰ ਹੈ । ਫਿਰ ਇਸ ਨੂੰ ਵੱਖ-ਵੱਖ ਸੰਪਰਦਾਵਾਂ ਨਾਲ ਜੋੜਨਾ ਅਗਿਆਨਤਾ ਤੋਂ ਸਿਵਾ ਕੁਝ ਨਹੀਂ । ਅੰਮ੍ਰਿਤਧਾਰੀ ਗੁਰਸਿੱਖ ਇਹ ਦ੍ਰਿੜ੍ਹ ਕਰਨ ਕਿ ਖੰਡੇ-ਬਾਟੇ ਦਾ ਅੰਮ੍ਰਿਤ ਦਸਮੇਸ਼ ਪਿਤਾ ਜੀ ਦੀ ਬਖਸ਼ਿਸ਼ ਹੈ ।

**ਦੂਜਾ** : ਕਈ ਸਾਧੂ ਮਹਾਤਮਾ ਅੱਜ-ਕਲ੍ਹ ਮੂੰਹ ਮੰਗੀ ਮਾਇਆ ਲੈ ਕੇ ਸੰਪਟ ਪਾਠਾਂ ਨਾਲ 'ਦੁੱਖ ਨਵਿਰਤ' ਕਰ ਰਹੇ ਹਨ ।

**ਬਾਬਾ** : ਪਹਿਲੀ ਗੱਲ ਤਾਂ ਹਰ ਸਿੱਖ ਨੂੰ ਆਪ ਬਾਣੀ ਪੜ੍ਹਨੀ ਤੇ ਵੀਚਾਰਨੀ ਚਾਹੀਦੀ ਹੈ । ਜੇ ਨਹੀਂ ਤਾਂ ਰਹਿਤ ਮਰਯਾਦਾ ਅਨੁਸਾਰ ਸਹਿਜ ਪਾਠ ਤੇ ਅਖੰਡ ਪਾਠ ਦੀ ਮਰਯਾਦਾ ਹੈ । ਸੰਪਟ ਪਾਠ ਦਾ ਕੋਈ ਵੇਰਵਾ ਨਹੀਂ । ਬਿਨਾਂ ਵਿਚ੍ਹਾਰ ਤੋਂ ਬਾਣੀ ਨੂੰ ਮੰਤਰਾਂ ਵਾਂਗ ਰਟਨ ਕਰਕੇ ਸਧਾਰਨ ਸਿੱਖਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ ।

**ਪਹਿਲਾ** : ਕੀ ਸਾਡੀ ਨਿਸਚਿਤ ਤੌਰ 'ਤੇ ਇੱਕ ਪੰਥਕ ਮਰਯਾਦਾ ਨਹੀਂ ਹੈ ?

**ਬਾਬਾ** : 'ਸਿੱਖ ਰਹਿਤ ਮਰਯਾਦਾ' ਤਾਂ ਇੱਕੋ ਹੀ ਹੈ, ਜੋ ਪੰਥ-ਪ੍ਰਸਿੱਧ ਵਿਦਵਾਨਾਂ ਤੇ ਧਾਰਮਿਕ ਸ਼ਖ਼ਸੀਅਤਾਂ ਨੇ ਰਲ ਕੇ ਲੰਮੀ ਘਾਲਣਾ ਤੋਂ ਬਾਅਦ ਤਿਆਰ ਕੀਤੀ। ਸਿੱਖ ਰਹਿਤ ਮਰਯਾਦਾ ਦੀ ਸੂਚੀ ਵਿੱਚ ਇਸ ਦਾ ਵੇਰਵਾ ਦਰਜ ਵੀ ਹੈ । ਇਹ ਮਰਯਾਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਛਾਪ ਕੇ ਫਰੀ ਵੰਡਦੀ ਹੈ ।

**ਦੂਜਾ** : ਫਿਰ ਸਾਰੀਆਂ ਧਾਰਮਿਕ ਸੰਪਰਦਾਵਾਂ ਇਸ ਨੂੰ ਆਧਾਰ ਬਣਾ ਕੇ ਇਸ ਅਨੁਸਾਰ ਚੱਲਦੀਆਂ ਕਿਉਂ ਨਹੀਂ ?

**ਬਾਬਾ** : 'ਅਖੇ ਡੁੱਬੀ ਤਾਂ ਜੇ ਸਾਹ ਨਾ ਆਇਆ ।' ਜੇ ਪੰਥ ਦਾ ਭਲਾ ਸੋਚ ਕੇ ਹਰ ਸਿੱਖ ਸੰਪਰਦਾ ਸਿੱਖ ਰਹਿਤ ਮਰਯਾਦਾ ਲਾਗੂ ਕਰ ਦੇਵੇ ਤਾਂ ਦੇਹਧਾਰੀ ਸਾਧੂਆਂ ਦੀਆਂ ਮਨਆਈਆਂ ਤੇ ਬ੍ਰਾਹਮਣਵਾਦੀ ਰੀਤਾਂ ਆਪਣੇ ਆਪ ਹੀ ਖਤਮ ਹੋ ਜਾਣ !

**ਤੀਜਾ** : ਪਰ ਬਾਬਾ ਜੀ, ਫਿਰ ਤੁਸੀਂ ਇਸ ਨੂੰ ਇੱਕ ਬਹੁਤ ਵੱਡਾ ਮਸਲਾ ਕਿਉਂ ਸਮਝਦੇ ਹੋ?

**ਬਾਬਾ** : ਵੱਡਾ ਨਹੀਂ, ਖਤਰਨਾਕ ਮਸਲਾ ਹੈ । ਇੱਕ ਪਾਸੇ ੧੯੯੯ ਵਿੱਚ ਖਾਲਸਾ ਪੰਥ ਦਾ ਤਿੰਨ ਸੌ ਸਾਲਾ ਸਾਜਨਾ ਦਿਵਸ ਮਨਾਉਣ ਲਈ ਹਰ ਸੰਪਰਦਾ ਅੰਮ੍ਰਿਤ-ਸੰਚਾਰ ਦੀ ਲਹਿਰ ਚਲਾਉਣ ਦੀ ਗੱਲ ਕਰਦੀ ਹੈ ਪਰ ਦੂਜੇ ਪਾਸੇ ਸਾਡੇ ਅਖੌਤੀ ਸਾਧੂ-ਮਹਾਤਮਾ ਇੱਕ ਰਹਿਤ ਮਰਯਾਦਾ ਮੰਨਣ ਨੂੰ ਤਿਆਰ ਨਹੀਂ ।

**ਤਿੰਨ** : ਬਾਬਾ ਜੀ, ਤੁਹਾਡਾ ਸਾਧੂ ਮਹਾਤਮਾਵਾਂ ਨਾਲ ਕੋਈ ਜਾਤੀ ਵੈਰ ਹੈ ?

**ਬਾਬਾ** : ਮੇਰਾ ਕਿਸੇ ਨਾਲ ਕੋਈ ਜਾਤੀ ਗ਼ਿਲਾ, ਸ਼ਿਕਵਾ ਜਾਂ ਵੈਰ ਨਹੀਂ ਪਰ ਜਮਾਤੀ ਤੌਰ 'ਤੇ ਮੈਂ ਇੱਕ ਗੱਲ ਨਗਾਰੇ ਦੀ ਚੋਟ ਨਾਲ ਕੂਕ-ਕੂਕ ਕੇ ਕਹਾਂਗਾ ਕਿ ਪੰਥ ਦਰਦੀਓ, ਇੱਕ ਸਿੱਖ ਪੰਥਕ ਰਹਿਤ ਮਰਯਾਦਾ ਦੇ ਪੱਕੇ ਨਿਯਮਾਂ ਤੋਂ ਬਿਨਾਂ ਪੰਥ ਵਿੱਚੋਂ ਧੜੇਬੰਦੀਆਂ ਤੇ ਆਪੋਧਾਪੀ ਖਤਮ ਨਹੀਂ ਜੇ ਹੋਣੀ ! ਇਹ ਧੜੇਬੰਦੀਆਂ ਜਿੱਥੇ ਸਾਡੀ ਕੌਮੀ ਸ਼ਕਤੀ ਨੂੰ ਖੇਰੂੰ-ਖੇਰੂੰ ਕਰਨਗੀਆਂ, ਉੱਥੇ ਪੰਥ ਤੇ ਧਰਮ-ਦੋਖੀ ਵੀ ਆਪਣੀਆਂ ਚਾਲਾਂ ਵਿੱਚ ਪੂਰੀ ਤਰ੍ਹਾਂ ਸਫਲ ਹੋ ਜਾਣਗੇ । ਜੇ ਆਪੋ-ਆਪਣੇ ਰਾਗ ਅਲਾਪੀ ਗਏ

ਤਾਂ ਆਉਣ ਵਾਲੇ ਸਮੇਂ ਦਾ ਇਤਿਹਾਸ ਤੁਹਾਨੂੰ ਕਦੀ ਮੁਆਫ ਨਹੀਂ ਕਰੇਗਾ—ਕਦੀ ਮੁਆਫ ਨਹੀਂ ਕਰੇਗਾ—ਕਦੀ ਮੁਆਫ ਨਹੀਂ ਕਰੇਗਾ।

*(ਬਾਬਾ ਕੱਥਾ ਸਿੰਘ ਬਹੁਤ ਭਾਵੁਕ ਹੋ ਕੇ ਚੁੱਪ ਕਰ ਜਾਂਦਾ ਹੈ—ਤਿੰਨੇ ਪਾਤਰ ਹੈਰਾਨੀ ਨਾਲ ਦੇਖ ਰਹੇ ਹਨ)*

*ਫੇਡ ਆਊਟ*



## ਝਾਕੀ ਪੰਜਵੀਂ

*(ਬਾਬਾ ਕੱਥਾ ਸਿੰਘ ਇੱਕ ਸ਼ਹਿਰ ਗਿਆ ਹੈ—ਤਿੰਨ ਸਿੱਖ ਨੌਜਵਾਨ ਇੱਕ ਜਗ੍ਹਾ ਕੀਰਤਨ ਦਰਬਾਰ ਦੇ ਇਸ਼ਤਿਹਾਰ ਲਗਾ ਰਹੇ ਹਨ । ਬਾਬਾ ਰੁਕ ਕੇ ਇਸ਼ਤਿਹਾਰ ਪੜ੍ਹਨ ਲੱਗ ਪੈਂਦਾ ਹੈ । ਉਹ ਤਿੰਨੇ ਵੀ ਆਪਣੀ ਸਿਫਤ ਸੁਣਨ ਲਈ ਖੜ੍ਹੇ ਜਾਂਦੇ ਹਨ । ਬਾਬਾ ਬੋਲ ਪੈਂਦਾ ਹੈ)*

**ਬਾਬਾ** : ਆਹ ਸਾਡੇ ਕੀਰਤਨ ਦਰਬਾਰ ਵੀ ਕਿੰਨੇ ਮਾਡਰਨ ਹੋ ਗਏ ਹਨ ! ਦੋ ਕੀਰਤਨੀ ਜਥੇ ਕਲੀਨ ਸ਼ੇਵ, ਟੋਪੀਆਂ ਵਾਲੇ, ਕੱਥਾ ਸਿਆਂ ਇਹ ਕੀਰਤਨ ਤਾਂ ਕਰ ਸਕਦੇ ਨੇ ਪਰ ਸਿੱਖੀ ਦੇ ਪ੍ਰਚਾਰ ਲਈ ਇਹਨਾਂ ਦਾ ਕੀ ਅਸਰ ਹੋਵੇਗਾ ?

*(ਤਿੰਨਾਂ ਸਿੱਖ ਨੌਜਵਾਨਾਂ ਵਿੱਚੋਂ ਇਕ ਗੁੱਸੇ ਵਿੱਚ ਬੋਲਦਾ ਹੈ)*

**ਪਹਿਲਾ** : ਕੀ ਬਾਬਾ ਜੀ, ਕਲੀਨ ਸ਼ੇਵ ਧਰਮ ਦਾ ਪ੍ਰਚਾਰ ਨਹੀਂ ਕਰ ਸਕਦੇ ?

**ਬਾਬਾ** : ਨਹੀਂ ! ਕੀਰਤਨ ਤਾਂ ਸੋਹਣਾ ਕਰ ਸਕਦੇ ਹਨ, ਪ੍ਰਚਾਰ ਲਈ ਕੋਈ ਅਸਰ ਨਹੀਂ ਹੋਵੇਗਾ ਤੇ ਨਾਲੇ ਸਿੱਖ ਰਹਿਤ ਮਰਯਾਦਾ ਅਨੁਸਾਰ ਸੰਗਤ ਵਿੱਚ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ ।

**ਦੂਜਾ** : ਪਰ ਇਹਨਾਂ ਦੀਆਂ ਤਾਂ ਕੈਸਟਾਂ ਹੀ ਬੜੀਆਂ ਹਨ ।

**ਬਾਬਾ**: ਕੈਸਟਾਂ ਇਕ ਵਪਾਰ ਹੈ ਕੰਪਨੀਆਂ ਦਾ—ਵਪਾਰ ਨਾਲ ਸਿੱਖੀ ਪ੍ਰਚਾਰ ਦਾ ਕੋਈ ਸੰਬੰਧ ਨਹੀਂ ।

**ਤੀਜਾ** : ਪਰ ਇਹ ਤਾਂ ਮਾਡਰਨ ਮੀਡੀਆ ਹੈ । ਇਸ ਦਾ ਸਾਨੂੰ ਫਾਇਦਾ ਲੈਣਾ ਚਾਹੀਦਾ ਹੈ।

**ਬਾਬਾ** : ਮੈਂ ਮੰਨਦਾ ਹਾਂ ਮਾਡਰਨ ਮੀਡੀਏ ਦਾ ਫਾਇਦਾ ਲਓ ਪਰ ਇਹ ਸਿੱਖੀ ਜੀਵਨ ਜਾਚ ਵਾਲੇ ਗੁਰਸਿੱਖਾਂ ਤੋਂ ਲਿਆ ਜਾਵੇ । ਜਿਨ੍ਹਾਂ ਦੀ ਸਿੱਖੀ ਸਿਧਾਂਤਾਂ ਨਾਲ ਸਾਂਝ ਹੀ ਨਹੀਂ, ਉਹ ਸੰਗਤ ਨੂੰ ਕੀ ਦੱਸਣਗੇ ?

**ਤਿੰਨੇ** : *(ਇੱਕ ਆਵਾਜ਼ ਵਿੱਚ)* ਤੁਸੀਂ ਕਹਿਣਾ ਕੀ ਚਾਹੁੰਦੇ ਹੋ ? ਸਾਨੂੰ ਵੀ ਸਮਝਾਓ ।

**ਬਾਬਾ** : ਬੀਤੇ ਦਿਨੀਂ ਇੱਕ ਵੱਡਾ ਸਮਾਗਮ ਹੋਇਆ--ਹਰ ਪ੍ਰਚਾਰਕ ਅੰਮ੍ਰਿਤ ਛਕਣ ਲਈ, ਸਿੰਘ ਸਜਣ ਲਈ ਤੇ ਨਸ਼ੇ ਤਿਆਗਣ 'ਤੇ ਜ਼ੋਰ ਦੇ ਰਿਹਾ ਸੀ । ਮੁੱਖ ਵਿਸ਼ਾ ਸੀ: 'ਪਤਿਤਪੁਣੇ ਨੂੰ ਠੱਲ੍ਹ ਪਾਈ ਜਾਵੇ !' ਕਿਉਂਕਿ ਕਈ ਸਿੱਖ ਨੌਜਵਾਨ ਹੀ ਅਗਿਆਨਤਾ ਵੱਸ ਕੇਸ-ਦਾੜ੍ਹੀਆਂ ਕਤਲ ਕਰਵਾ ਕੇ ਅਨਮੱਤੀਆਂ ਦੀ ਭੀੜ ਵਿੱਚ ਸ਼ਾਮਲ ਹੋ ਰਹੇ ਹਨ—ਉਹਨਾਂ ਨੂੰ ਸਾਬਤ ਸੂਰਤ ਰਹਿਣਾ ਚਾਹੀਦਾ ਹੈ । ਇੰਨਾ ਪ੍ਰਚਾਰ ਕਰਨ ਪਿੱਛੋਂ ਕਲੀਨ ਸ਼ੇਵ ਕੀਰਤਨੀਆਂ ਟੋਪੀ ਪਹਿਨੇ ਹੋਏ 'ਪੀਓ ਪਾਹੁਲ ਖੰਡ ਧਾਰ'

ਸ਼ਬਦ ਗਾ ਰਿਹਾ ਸੀ । ਜਿਸ ਟੋਪੀ ਨੂੰ ਗੁਲਾਮੀ ਦੀ ਨਿਸ਼ਾਨੀ ਦੱਸ ਕੇ ਕਾਲਜਾਂ-ਸਕੂਲਾਂ ਦੇ ਵਿਦਿਆਰਥੀਆਂ ਨੂੰ ਸਮਝਾ ਰਹੇ ਹਾਂ, ਕੇਸਾਧਾਰੀ ਹੋ ਕੇ ਸਿੱਖੀ ਸਰੂਪ ਕਾਇਮ ਰੱਖਣ ਲਈ ਉਪਦੇਸ਼ ਦੇ ਰਹੇ ਹਾਂ, ਉਥੇ ਹੀ ਫਿਰ ਇਸ ਤਰ੍ਹਾਂ ਦਾ ਜਥਾ ਸ਼ੋਭਦਾ ਨਹੀਂ ।

**ਪਹਿਲਾ** : ਪਰ ਬਾਬਾ ਜੀ, ਸਾਡਾ ਤਾਂ ਸਿਧਾਂਤ ਹੈ—

'ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥'

**ਬਾਬਾ** : ਇਹ ਠੀਕ ਹੈ । ਮੈਂ ਵੀ ਕਿਸੇ ਈਰਖਾ ਨਾਲ ਨਹੀਂ ਕਹਿ ਰਿਹਾ; ਮੈਂ ਸਿੱਖੀ ਪ੍ਰਚਾਰ ਦੇ ਨਜ਼ਰੀਏ ਤੋਂ ਗੱਲ ਕਰ ਰਿਹਾ ਹਾਂ ।

**ਦੂਜਾ** : ਪਰ ਉਹਨਾਂ ਪਾਸ ਆਵਾਜ਼ ਸੁਰੀਲੀ ਹੈ ਤਾਂ ਹੀ ਲੋਕ ਬੁਲਾਉਂਦੇ ਹਨ !

**ਬਾਬਾ** : ਗਾ ਲੈਣਾ ਜਾਂ ਭਾਸ਼ਨ ਕਰ ਲੈਣਾ ਇੱਕ ਕਲਾ ਹੈ ਪਰ ਜੇ ਇਸ ਵਿੱਚ ਸੱਚੇ ਧਰਮ ਦੀ ਕਲਾ ਹੋਵੇ ਤਾਂ ਹੀ ਸੰਗਤ 'ਤੇ ਅਸਰ ਹੁੰਦਾ ਹੈ । *(ਬਾਬਾ ਗੱਲ ਦਾ ਰੁਖ਼ ਬਦਲਦਾ ਹੈ । ਇਸ਼ਤਿਹਾਰ ਉੱਤੇ ਇੱਕ ਸਿੱਖ ਕੀਰਤਨੀਏ ਦੀ ਤਸਵੀਰ ਵੱਲ ਇਸ਼ਾਰਾ ਕਰਕੇ)*

ਬਈ ਸਭ ਤੋਂ ਉਪਰਲੇ ਰਾਗੀ ਸਿੰਘ ਨੇ ਭਲਾ ਕਿੰਨੀ ਭੇਟਾ ਲਈ ਹੈ ?

**ਤੀਜਾ** : ਪੰਦਰਾਂ ਹਜ਼ਾਰ ।

**ਬਾਬਾ** : ਹੁਣ ਤੁਸੀਂ ਦੱਸੋ ਕਿ ਪੰਦਰਾਂ ਹਜ਼ਾਰ ਲੈ ਕੇ ਕੀਰਤਨ ਕਰਨ ਵਾਲੇ ਧਰਮ ਦਾ ਪ੍ਰਚਾਰ ਥੋੜ੍ਹਾ ਕਰਨਗੇ ! ਇਹ ਤਾਂ ਬਿਲਕੁਲ ਹੀ ਵਪਾਰ ਹੈ ! ਯਥਾਯੋਗ ਭੇਟਾ ਲੈਣੀ ਤਾਂ ਕੋਈ ਮਿਹਣਾ ਨਹੀਂ, ਤੇ ਸਿੱਖ ਸੰਗਤ ਵੀ ਹੱਕ ਨਹੀਂ ਰੱਖਦੀ ਪਰ ਵੱਡੀਆਂ ਸੌਦੇਬਾਜ਼ੀਆਂ ਨਾਲ ਪ੍ਰਚਾਰ ਨਹੀਂ ਹੁੰਦਾ ।

**ਪਹਿਲਾ** : ਪਰ ਇਹ ਪੰਦਰਾਂ ਹਜ਼ਾਰ ਜਾਇਜ਼ ਹੀ ਲੈਂਦੇ ਨੇ । ਇਹਨਾਂ ਦੀ ਮਾਰਕੀਟ ਬੜੀ ਹੈ। ਇਹ ਤਾਂ ਕਵਿਤਾਵਾਂ ਵੀ ਕੀਰਤਨ ਵਾਂਗ ਬੜੀਆਂ ਸੋਹਣੀਆਂ ਗਾਉਂਦੇ ਨੇ।

**ਬਾਬਾ** : ਭਲਿਓ ! ਕਵਿਤਾਵਾਂ ਕਵੀਆ ਲਈ ਹੁੰਦੀਆਂ । ਸਿੱਖ-ਪੰਥ ਵਿੱਚ ਢਾਡੀ ਜਥੇ, ਕਵੀਸ਼ਰੀ ਜਥੇ ਤੇ ਕਵੀ ਸੱਜਣ ਵੀ ਹਨ । ਤੁਸੀਂ ਦੱਸੋ ਜਦੋਂ ਕੀਰਤਨੀ ਜਥੇ ਹੀ ਕਵਿਤਾਵਾਂ ਗਾਉਣ ਲੱਗ ਪੈਣ ਤਾਂ ਧਰਮ ਪ੍ਰਚਾਰ ਨਹੀਂ ਹੁੰਦਾ ਸਗੋਂ ਕੀਰਤਨ ਦਾ ਮਿਆਰ ਹੇਠਾਂ ਆਉਂਦਾ ਹੈ ।

**ਦੂਜਾ** : ਉਹ ਕਿਉਂ ਬਾਬਾ ਜੀ ?

**ਬਾਬਾ** : 'ਸਿੱਖ ਰਹਿਤ ਮਰਯਾਦਾ' ਅਨੁਸਾਰ ਸ਼ਬਦਾਂ ਨੂੰ ਜੋਟੀਆਂ ਦੀ ਧਾਰਨਾ ਜਾਂ ਰਾਗ ਨਾਲ ਪੜ੍ਹਦਿਆਂ ਬਾਹਰ ਦੀਆਂ ਮਨ-ਘੜਤ ਤੇ ਵਾਧੂ ਤੁਕਾਂ ਲਾ ਕੇ ਧਾਰਨਾ ਲਾਉਣੀ ਜਾਂ ਗਾਉਣਾ ਅਯੋਗ ਹੈ । ਇਥੇ ਸਿੱਖ ਕੀਰਤਨੀਏ ਹੀ ਕਈ ਮਨ-ਘੜਤ ਕਵਿਤਾਵਾਂ ਨਾਲ ਪ੍ਰਮਾਣ ਗੁਰਬਾਣੀ ਦੀਆਂ ਤੁਕਾਂ ਦੇ ਦੇਈ ਜਾਂਦੇ ਹਨ ਤੇ ਸਾਖੀਆਂ

ਗੁਰ-ਇਤਿਹਾਸ ਦੀਆਂ ਜੋੜੀ ਜਾਂਦੇ ਹਨ । ਮੈਨੂੰ ਤਾਂ ਰੋਣ ਆ ਰਿਹਾ ਹੈ ਇਹਨਾਂ ਨੂੰ ਸੁਣ—ਸੁਣ ਕੇ ਕਿ ਇਹ ਸਿੱਖ ਸੰਗਤ ਨੂੰ ਕੀ ਸੁਣਾ ਰਹੇ ਹਨ !

**ਤੀਜਾ** : ਇਹ ਸਿੱਧੀਆਂ-ਸਾਦੀਆਂ ਕਵਿਤਾਵਾਂ ਦਾ ਸੰਗਤ 'ਤੇ ਅਸਰ ਜ਼ਿਆਦਾ ਹੁੰਦੈ ਬਾਬਾ ਜੀ !

**ਬਾਬਾ** : ਇਸ ਦਾ ਮਤਲਬ ਕਿ ਇਹਨਾਂ ਸੱਜਣਾਂ ਨੂੰ ਸਤਿਗੁਰੂ ਦਾ ਉਪਦੇਸ਼ 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' ਵੀ ਭੁੱਲ ਗਿਆ ਹੈ। ਭਲਿਓ ਮਾਣਸੋ ! ਭੋਲੀ-ਭਾਲੀ ਸੰਗਤ ਵੱਡੀ ਪੱਧਰ 'ਤੇ ਗੁੰਮਰਾਹ ਹੋ ਰਹੀ ਹੈ—ਜਿਨ੍ਹਾਂ ਵਿਚਾਰਿਆਂ ਨੂੰ ਸੱਚੀ ਬਾਣੀ ਤੇ ਮਨ-ਘੜਤ ਕਵਿਤਾ ਦੇ ਅੰਤਰ ਦਾ ਗਿਆਨ ਨਹੀਂ ਹੈ ।

**ਪਹਿਲਾ** : ਪਰ ਅਸੀਂ ਤਾਂ ਇਸ ਜਥੇ ਨੂੰ ਬੜੀ ਸਿਫਾਰਸ਼ ਨਾਲ ਬੁੱਕ ਕੀਤਾ ਹੈ ।

**ਬਾਬਾ** : ਨੋਟਾਂ ਦੀ ਪੰਡ ਦੇ ਕੇ ਹਾਲੇ ਵੀ ਸਿਫਾਰਸ਼ ਦੀ ਲੋੜ ਹੈ ? ਕੁਝ ਸਮਝੋ, ਇਹਮਨ-ਘੜਤ ਕਵਿਤਾਵਾਂ ਅਤੇ ਮਨ-ਘੜਤ ਸਾਖੀਆਂ ਨਾਲ ਸਿੱਖੀ ਸਿਧਾਂਤਾਂ ਦੀ ਜੋਖਣਾ ਪੁੱਟੀ ਜਾ ਰਹੀ ਹੈ । ਗੁਰੂ ਸਾਹਿਬਾਂ ਦਾ ਫੁਰਮਾਨ ਹੈ :

ਗਿਆਨੀ ਹੋਇ ਸੋ ਚੇਤੰਨੁ ਹੋਇ
ਅਗਿਆਨੀ ਅੰਧੁ ਕਮਾਇ ॥ (ਪੰਨਾ ੫੬੧)

ਹੁਣ ਕੀਰਤਨ ਦਰਬਾਰਾਂ ਦੇ ਨਾਲ ਅੰਮ੍ਰਿਤ-ਸੰਚਾਰ ਤੇ ਸ਼ਬਦ-ਵੀਚਾਰ ਦੀ ਲਹਿਰ ਵੀ ਚਲਾਓ । ਕੀਰਤਨ ਨਿਰਧਾਰਤ ਰਾਗਾਂ 'ਤੇ ਹੋਣਾ ਚਾਹੀਦਾ ਹੈ ਜਿਸ ਨਾਲ ਸ਼ਾਂਤੀ ਤੇ ਟਿਕਾਓ ਆਉਂਦਾ ਹੈ । ਕੀਰਤਨ ਮਰਯਾਦਾ ਦੇ ਧਾਰਨੀ ਜਥਿਆਂ ਨੂੰ ਬੁਲਾਇਆ ਕਰੋ—ਸਿੱਖੀ ਵੀਚਾਰਧਾਰਾ ਵਿੱਚ ਪਰਪੱਕਤਾ ਆਵੇਗੀ ।

**ਦੂਜਾ** : ਪਰ ਰਾਗਾਂ ਤੇ ਅਲਾਪਾਂ ਦੀ ਸਾਨੂੰ ਤਾਂ ਸਮਝ ਹੀ ਨਹੀਂ ਆਉਂਦੀ ।

**ਬਾਬਾ** : ਸਮਝ ਉਸ ਚੀਜ਼ ਦੀ ਆਉਂਦੀ ਹੈ ਜਿਸ ਨੂੰ ਵਾਰ-ਵਾਰ ਸੁਣੀਏ-ਹੁਣ ਜਿਸ ਤਰ੍ਹਾਂ ਦਾ ਸ਼ੋਰ-ਸ਼ਰਾਬਾ ਹੋ ਰਿਹਾ ਹੈ— ਉਸੇ ਤਰ੍ਹਾਂ ਦੇ ਸਰੋਤੇ ਪੈਦਾ ਹੋ ਗਏ ਹਨ ।

**ਤੀਜਾ** : ਬਾਬਾ ਜੀ ! ਰਾਗਾਂ ਦੇ ਸਰੋਤੇ ਬਹੁਤ ਘੱਟ ਹਨ ।

**ਬਾਬਾ** : ਭਲਿਓ ! ਉਹ ਵੀ ਸੰਸਥਾਵਾਂ ਹਨ ਜੋ ਰਾਗਾਂ 'ਤੇ ਅਧਾਰਿਤ ਕੀਰਤਨ ਦਰਬਾਰ ਕਰਾ ਕੇ ਸੰਗਤਾਂ ਨੂੰ ਆਪਣੇ ਅਮੀਰ ਵਿਰਸੇ ਦੀ ਸੋਝੀ ਦੇ ਰਹੀਆਂ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗਾਂ ਦੀ ਕੀ ਮਹਾਨਤਾ ਹੈ ! ਦੂਜੇ ਪਾਸੇ ਉਹ ਸੱਜਣ ਹਨ ਜੋ ਕਦੀ ਇਹ ਗਾ ਦਿੰਦੇ ਹਨ ਕਿ ਫਲਾਣੇ ਬਾਬੇ ਵੱਲ ਜਾਂਦੇ ਰਾਹੀਓ, ਸ਼ਹਿਰ ਨੂੰ ਜਾਂਦੇ ਰਾਹੀਓ, ਜੈ ਬਾਬੇ ਦੀ ਅਤੇ ਹੋਰ ਬੜਾ ਕੁਝ ਗਾਇਆ ਜਾ ਰਿਹਾ ਹੈ । ਐਸੇ ਜਥਿਆਂ ਨੂੰ ਬੇਨਤੀ ਕਰੋ ਕਿ ਆਪਣੇ ਸਿੱਖੀ ਅਸੂਲਾਂ 'ਤੇ ਪਹਿਰਾ ਦੇਵੋ। ਰਾਗਾਂ ਵਿੱਚ ਨਾ ਵੀ ਹੋ ਸਕੇ, ਤਾਂ ਘੱਟੋ-ਘੱਟ ਕੀਰਤਨ ਤਾਂ ਨਿਰੋਲ ਹੋਵੇ !

**ਪਹਿਲਾ** : ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਕਈ ਕੰਪਨੀਆਂ ਫਿਰ ਏਸੇ ਤਰ੍ਹਾਂ ਦੀਆਂ ਕੈਸਟਾਂ ਕਿਉਂ ਕੱਢ ਰਹੀਆਂ ਹਨ ?

**ਬਾਬਾ :** ਗੁਰੂ ਪਿਆਰਿਓ ! ਕੈਸਟ ਕੰਪਨੀਆਂ ਨੂੰ ਧਰਮ ਪ੍ਰਚਾਰ ਨਾਲ ਕੋਈ ਲਗਾਓ ਥੋੜ੍ਹਾ? ਉਹਨਾਂ ਨੇ ਤਾਂ ਮਾਰਕੀਟ ਵੇਖਣੀ ਹੈ ਕਿ ਬਜ਼ਾਰ ਵਿੱਚ ਵਿਕਦਾ ਕੀ ਐ । ਇਥੇ ਕਈ ਵਾਰ ਵਿਕਦਾ ਉਹ ਹੁੰਦਾ ਜਿਨ੍ਹਾਂ ਵਿਚਾਰਾਂ ਦਾ ਗੁਰਬਾਣੀ ਵਿੱਚ ਖੰਡਨ ਹੈ। ਹੁਣ ਦੱਸੋ, ਅਜਿਹੀਆਂ ਕੈਸਟਾਂ ਗਿਆਨ ਵਿੱਚ ਵਾਧਾ ਕਰਨਗੀਆਂ ਜਾਂ ਅਗਿਆਨ ਵਿੱਚ ?

**ਦੂਜਾ :** ਅਸੀਂ ਤੁਹਾਡੇ ਵਿਚਾਰਾਂ ਨਾਲ ਬਿਲਕੁਲ ਸਹਿਮਤ ਹਾਂ ਪਰ ਇਸ ਦਾ ਹੱਲ ਵੀ ਦੱਸੋ। ਇਹ ਵੀ ਦੱਸੋ ਕਿ ਆਮ ਸਰੋਤੇ ਨੂੰ ਸ਼ਬਦ ਦੀ ਸੋਝੀ ਕਿਵੇਂ ਹੋਵੇ ? ਪਰ ਅਸੀਂ ਤਾਂ ਕਈ ਸਾਲਾਂ ਤੋਂ ਐਨੀ ਮਾਇਆ ਕੀਰਤਨ ਦਰਬਾਰਾਂ 'ਤੇ ਖਰਚ ਕਰ ਰਹੇ ਹਾਂ, ਕੀ ਇਹ ਵਿਅਰਥ ਹੈ ?

**ਬਾਬਾ :** ਇਹਨੂੰ ਵਿਅਰਥ ਨਾ ਕਹੋ—ਸਗੋਂ ਇਸ ਦਾ ਹੁਣ ਸਹੀ ਇਸਤੇਮਾਲ ਕਰੋ । ਪੰਜਾਬ ਦੇ ਬਾਰਾਂ ਹਜ਼ਾਰ ਪਿੰਡਾਂ ਵੱਲ ਵੀ ਤੁਰੀਏ, ਜਿਥੇ ਸਿੱਖ ਵਸੋਂ ਜ਼ਿਆਦਾ ਹੈ ਤੇ ਕਈ ਜਗ੍ਹਾ ਪੂਰੇ ਦੇ ਪੂਰੇ ਪਿੰਡ ਪਾਖੰਡੀਆਂ ਦੇ ਚੁੰਗਲ-ਜਾਲ ਵਿੱਚ ਫਸੇ ਹੋਏ ਹਨ । ਕਈ ਗੁਰਸਿੱਖਾਂ ਨੇ ਪਿੰਡਾਂ ਵਿੱਚ ਧਰਮ ਪ੍ਰਚਾਰ ਦਾ ਬੀੜਾ ਚੁੱਕਿਆ । ਆਪਣਾ ਵੀ ਫਰਜ਼ ਬਣਦਾ ਹੈ ਕਿ ਧਰਮ ਪ੍ਰਚਾਰ ਦੀ ਲਹਿਰ ਚਲਾਈਏ, ਅੰਮ੍ਰਿਤ-ਸੰਚਾਰ, ਸ਼ਬਦ-ਵੀਚਾਰ ਤੇ ਧਾਰਮਿਕ ਸਾਹਿਤ ਵੀ ਘਰ-ਘਰ ਪਹੁੰਚਾਓ ! ਕਈ ਸਿੱਖ ਸੰਸਥਾਵਾਂ ਧਾਰਮਿਕ ਸਾਹਿਤ ਮੁਫਤ ਵੰਡ ਰਹੀਆਂ ਹਨ; ਉਹਨਾਂ ਨੂੰ ਸਹਿਯੋਗ ਦੇਵੋ। ਇਸ ਤਰ੍ਹਾਂ ਸਾਧਾਰਨ ਸਿੱਖ ਵੀ ਇੰਨਾ ਕੁ ਜਾਗ੍ਰਤ ਹੋ ਜਾ;ਗਾ ਕਿ ਉਹ ਸਿੱਖੀ ਸਿਧਾਂਤਾਂ 'ਤੇ ਡਟ ਕੇ ਪਹਿਰਾ ਦੇਵੇਗਾ ।

**ਦੂਜਾ :** ਪਰ ਇਹ ਮੁਫਤ ਵੰਡੀਆਂ ਧਾਰਮਿਕ ਪੁਸਤਕਾਂ ਦਾ ਕੋਈ ਅਸਰ ਹੁੰਦਾ ਹੈ ?

**ਬਾਬਾ :** ਪ੍ਰਚਾਰਕਾਂ ਦਾ ਪ੍ਰਚਾਰ ਸੁਣਨ ਤੋਂ ਬਾਅਦ ਜੇ ਕੋਈ ਡੋਲਦੇ ਹੋਏ ਮਨ ਜਾਂ ਵਿਚਾਰਾਂ ਉੱਤੇ ਪਕੜ ਰੱਖਦਾ ਹੈ ਤਾਂ ਕੇਵਲ ਲਿਖਤੀ ਸਾਹਿਤ ਹੀ ਹੈ । ਈਸਾਈ ਮੱਤ ਦੇ ਪ੍ਰਚਾਰਕ ਐਵੇਂ ਥੋੜ੍ਹਾ ਘਰ-ਘਰ ਫ੍ਰੀ ਲਿਟਰੇਚਰ ਪੁਚਾ ਰਹੇ ਹਨ ! ਅਸੀਂ ਬਹੁਤ ਪਿੱਛੇ ਹਾਂ । ਅਜੇ ਪੰਜਾਬ ਦੇ ਹਰ ਸਿੱਖ ਪਰਿਵਾਰ ਵਿੱਚ ਇਹ ਵੀ ਨਹੀਂ ਪਹੁੰਚਾ ਸਕੇ ਜਿਵੇਂ— ਦਸਾਂ ਗੁਰੂ ਸਾਹਿਬਾਨਾਂ ਦਾ ਸੰਖੇਪ ਜੀਵਨ ਇਤਿਹਾਸ, ਸਿੱਖੀ ਦੇ ਮੂਲ ਸਿਧਾਂਤ, ਸਿੱਖ ਰਹਿਤ ਮਰਯਾਦਾ ਤੇ ਹੋਰ ਵਹਿਮਾਂ-ਭਰਮਾਂ ਪਾਖੰਡਾਂ ਦਾ ਖੰਡਨ ਕਰਨ ਵਾਲੇ ਛੋਟੇ-ਛੋਟੇ ਪੇਪਰ। ਅਸੀਂ ਗੁਰ ਸ਼ਬਦ ਵੀਚਾਰ ਦੀ ਰੋਸ਼ਨੀ ਤੋਂ ਅਜੇ ਵੀ ਅਨਜਾਣ ਹਾਂ ।

**ਤੀਜਾ :** ਬਾਬਾ ਜੀ ਅੱਜ-ਕਲ੍ਹ ਲੋਕ ਬਥੇਰੇ ਅਖ਼ਬਾਰਾਂ-ਰਸਾਲੇ ਪੜ੍ਹਦੇ ਹਨ ।

**ਬਾਬਾ :** ਨਹੀਂ, ਇਹ ਸਾਡਾ ਭਰਮ ਹੈ । ਧਾਰਮਿਕ ਮੈਗਜ਼ੀਨਾਂ ਦੀ ਗਿਣਤੀ ਤੋਂ ਪਤਾ ਲਗਦਾ ਹੈ ਕਿ ਹਾਲੇ ਸਿੱਖ ਪਾਠਕ ਬਹੁਤੇ ਨਹੀਂ ਹਨ ਤੇ ਪੜ੍ਹਨ ਦੀ ਰੁਚੀ ਵੀ ਘੱਟ ਹੈ। ਸ਼ਰਾਬ ਦੀ ਬੋਤਲ ਤਾਂ ਰੋਜ਼ਾਨਾ ਲੈ ਸਕਦੇ ਹਨ ਪਰ ਮੈਗਜ਼ੀਨ ਲਗਵਾਉਣ ਲਈ ਘੱਟ ਹੀ ਤਿਆਰ ਹੁੰਦੇ ਹਨ । ਅੱਜ ਹਰ ਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਕਿਰਤ ਭਾਵੇਂ ਕੋਈ ਵੀ ਕਰੇ ਪਰ ਉਸ ਦਾ ਧਰਮ ਪੱਖੋਂ ਸੁਚੇਤ ਹੋਣਾ ਜ਼ਰੂਰੀ ਹੈ । ਇਹ ਚੇਤਨਾ ਗੁਰਮਤਿ ਸਾਹਿਤ ਪੜ੍ਹ ਕੇ ਹੀ ਆਵੇਗੀ ।

**ਪਹਿਲਾ :** ਅਸੀਂ ਤਾਂ ਪਹਿਲਾਂ ਤੁਹਾਡੀਆਂ ਗੱਲਾਂ ਸੁਣ ਕੇ ਸਮਝਿਆ ਕਿ ਤੁਸੀਂ ਨਾਸਤਕ ਹੋ, ਜੋ ਅਜਿਹੀਆਂ ਗੱਲਾਂ ਕਰ ਰਹੇ ਹੋ ?

**ਬਾਬਾ :** ਅਸੀਂ ਨਾਹੀਜ਼ ਕਿਸ ਦੇ ਪਾਣੀਹਾਰ ਹਾਂ ! ਇਥੇ ਤਾਂ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੂੰ ਭੂਤਨਾ ਤੇ ਬੇਤਾਲਾ ਕਹਿ ਕੇ ਸਮੇਂ ਦੇ ਅਗਿਆਨੀ ਲੋਕਾਂ ਨੇ ਮਨ ਦੀ ਭੜਾਸ ਕੱਢੀ ਸੀ । ਅੱਜ ਵੀ ਝੂਠੇ ਤੇ ਭੇਖਧਾਰੀਆਂ ਵਿਰੁੱਧ ਸੱਚ ਦੀ ਆਵਾਜ਼ ਉਠਾਉਣੀ ਗੁਰਸਿੱਖਾ ਦਾ ਫਰਜ਼ ਹੈ । ਗੁਰੂ ਸਾਹਿਬਾਂ ਦਾ ਉਪਦੇਸ਼ ਹੈ:

'ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ॥'

**ਦੂਜਾ :** ਠੀਕ ਹੈ ਬਾਬਾ ਜੀ, ਇਸ ਵਾਰ ਹੀ ਅਸੀਂ ਕੀਰਤਨ ਦਰਬਾਰ ਦੇ ਨਾਲ ਅੰਮ੍ਰਿਤ-ਸੰਚਾਰ ਤੇ ਸ਼ਬਦ-ਵੀਚਾਰ ਦੀ ਲਹਿਰ ਕਿਸੇ ਪਿੰਡ ਤੋਂ ਸ਼ੁਰੂ ਕਰਾਂਗੇ ਤੇ ਆਪਣੇ ਸਮਾਗਮਾਂ ਦੀਆਂ ਕਮੀਆਂ ਤੇ ਘਾਟਾਂ ਵੀ ਦੂਰ ਕਰਾਂਗੇ ।

**ਬਾਬਾ :** ਹਾਂ, ਜਿਥੇ ਮਰੀਜ਼ ਜ਼ਿਆਦਾ ਹੋਣ, ਵੈਦਾਂ ਨੂੰ ਉਧਰ ਹੀ ਜਾਣਾ ਚਾਹੀਦਾ ਹੈ। ਸਾਡੀ ਕੌਮ ਨੂੰ ਆਰਥਿਕ ਖੁਸ਼ਹਾਲੀ ਦੇ ਨਾਲ-ਨਾਲ ਧਾਰਮਿਕ ਖੁਸ਼ਹਾਲੀ ਦੀ ਵੀ ਜ਼ਰੂਰਤ ਹੈ।

**ਤੀਜਾ :** ਤੁਸੀਂ ਧੰਨ ਹੋ ਬਾਬਾ ਜੀ, ਸਾਨੂੰ ਨਵੀਂ ਰੋਸ਼ਨੀ ਦੇ ਚੱਲੇ ਹੋ ! ਸਾਡਾ ਉਤਸ਼ਾਹ ਹੋਰ ਵੀ ਵਧੇਗਾ !

**ਬਾਬਾ :** ਹਾਂ, ਤੁਹਾਡੇ ਨਾਲ ਹੋਰ ਗੁਰਮੁਖ ਪਿਆਰੇ ਵੀ ਰਲਣਗੇ ਤੇ ਇਹ ਕਾਫਲਾ ਗੁਰ-ਸ਼ਬਦ ਦੀ ਰੌਸ਼ਨੀ ਨਾਲ ਹਨੇਰੀਆਂ ਗੁਫਾਵਾਂ ਨੂੰ ਵੀ ਚਾਨਣ ਨਾਲ ਭਰੇਗਾ । ਮੈਂ ਤਾਂ ਹੋਕਾ ਦੇ ਕੇ ਕਹਾਂਗਾ ਕਿ ਸਿੱਖ ਧਰਮ ਦਾ ਹਰ ਪ੍ਰਚਾਰਕ ਚਾਹੇ ਕੀਰਤਨੀਆ ਹੋਵੇ, ਚਾਹੇ ਕਵੀਸ਼ਰ, ਢਾਡੀ ਜਾਂ ਪ੍ਰਚਾਰਕ-ਉਹ ਘੱਟੋ-ਘੱਟ ਮਹੀਨੇ ਵਿੱਚ ਦੋ ਪ੍ਰੋਗਰਾਮ ਤਾਂ ਨਿਸ਼ਕਾਮ ਹੋ ਕੇ ਧਰਮ ਪ੍ਰਚਾਰ ਤੇ ਗੁਰੂ-ਪੰਥ ਲੇਖੇ ਲਾਵੇ ਅਤੇ ਇਹ ਪ੍ਰੋਗਰਾਮ ਸਾਡੇ ਪਿੰਡਾਂ ਵਿੱਚ ਹੋਣੇ ਚਾਹੀਦੇ ਹਨ । ਅੱਜ ਸਾਨੂੰ ਵੱਡੀ ਲੋੜ ਹੈ ਸਿੱਖੀ ਸਭਿਆਚਾਰ ਦੀ- ਨਹੀਂ ਤਾਂ ਲੱਚਰ ਗੀਤਾਂ ਦੇ ਅਖਾੜਿਆਂ ਨਾਲ ਸਭਿਆਚਾਰ 'ਤੇ ਹੋ ਰਿਹਾ ਅੱਤਿਆਚਾਰ ਨੌਜਵਾਨ ਪੀੜ੍ਹੀ ਨੂੰ ਧਰਮ ਤੋਂ ਕੋਹਾਂ ਦੂਰ ਲਿਜਾ ਰਿਹਾ ਹੈ ।

**ਤਿੰਨੇ :** *(ਇੱਕ ਆਵਾਜ਼ ਵਿੱਚ)* ਇਸ ਬਾਰੇ ਸਾਨੂੰ ਚਾਨਣਾ ਪਾਓ ਕਿ ਸਿੱਖੀ ਸਭਿਆਚਾਰ ਲਈ ਅਸੀਂ ਕੀ-ਕੀ ਕਰ ਸਕਦੇ ਹਾਂ? ਇਸ ਸੰਬੰਧੀ ਪ੍ਰੋਗਰਾਮ ਕਿਸ ਤਰ੍ਹਾਂ ਦੇ ਹੋਣ?

**ਬਾਬਾ :** ਇਹ ਮੈਂ ਤੁਹਾਡੇ ਸਮਾਗਮ 'ਤੇ ਆਇਆ ਦੱਸਾਂਗਾ; ਹੁਣ ਸ਼ਾਮ ਪੈ ਰਹੀ ਹੈ, ਰਹਿਰਾਸ ਦਾ ਸਮਾਂ ਹੈ ਤੇ ਮੈਂ ਪਿੰਡ ਵੀ ਪਹੁੰਚਣਾ ਹੈ। ਬਾਕੀ ਬਚਨ-ਬਿਲਾਸ ਫਿਰ ਕਰਾਂਗੇ।

**ਤਿੰਨੇ :** ਬਾਬਾ ਜੀ, ਤੁਹਾਡਾ ਬਹੁਤ-ਬਹੁਤ ਧੰਨਵਾਦ । ਜਲਦੀ ਹੀ ਦਰਸ਼ਨ ਕਰਾਂਗੇ ।

ਅੱਛਾ ਜੀ— ਵਾਹਿਗੁਰੂ ਜੀ ਕਾ ਖ਼ਾਲਸਾ ॥

ਵਾਹਿਗੁਰੂ ਜੀ ਕੀ ਫ਼ਤਹਿ ॥

*(ਬਾਬਾ ਕੱਥਾ ਸਿੰਘ ਆਪਣੇ ਰਸਤੇ ਤੁਰ ਪੈਂਦਾ ਹੈ--ਤਿੰਨੇ ਸਿੱਖ ਨੌਜਵਾਨ ਆਪਣੇ ਰਸਤੇ ਚਲਦੇ ਹਨ--ਫਿਜ਼ਾ ਵਿੱਚ ਇਕ ਸ਼ਬਦ ਦੀ ਧੁਨ ਗੂੰਜ ਰਹੀ ਹੈ)*

ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥
ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥
(ਪੰਨਾ ੭੯੧)

ਫੇਡ ਆਊਟ



# ਝਾਕੀ ਛੇਵੀਂ

*(ਬਾਬਾ ਕੱਥਾ ਸਿੰਘ ਗੁਰਦੁਆਰਾ ਸਾਹਿਬ ਦੀ ਚਾਰਦੀਵਾਰੀ ਅੰਦਰ ਇੱਕ ਰੁੱਖ ਹੇਠਾਂ ਬੈਠਾ ਹੈ—ਗੁਰਦੁਆਰੇ ਦੇ ਸਪੀਕਰ ਤੋਂ ਇੱਕ ਨੌਜਵਾਨ ਅਨਾਊਂਸਮੈਂਟ ਕਰ ਰਿਹਾ ਹੈ)*

ਗੁਰੂ ਪਿਆਰੀ ਸਾਧ ਸੰਗਤ ਜੀ ! ਜਿਨ੍ਹਾਂ ਨੇ ਹਰ ਸਾਲ ਦੀ ਤਰ੍ਹਾਂ ਗੁਰਦੁਆਰਾ ਮਨੀਕਰਣ ਸਾਹਿਬ ਦੀ ਯਾਤਰਾ 'ਤੇ ਜਾਣਾ ਹੋਵੇ ਤਾਂ ਬੁੱਧਵਾਰ ਨੂੰ ਨੰਬਰਦਾਰਾਂ ਦਾ ਨਵਾਂ ਟਰੱਕ ਜਾਵੇਗਾ, ਸੁਬ੍ਹਾ ਤਿਆਰ ਹੋ ਕੇ ਗੁਰਦੁਆਰਾ ਸਾਹਿਬ ਆ ਜਾਣਾ !)

*(ਨੌਜਵਾਨ ਬਾਹਰ ਆਉਂਦਾ ਹੈ)*

**ਬਾਬਾ** : ਕਿਉਂ ਬਈ ਜਵਾਨਾ ! ਟਰੱਕ ਕਿਹੜੀ ਯਾਤਰਾ 'ਤੇ ਜਾ ਰਿਹਾ ਹੈ ?

**ਨੌਜਵਾਨ** : ਇਹ ਜੀ ਮਨੀਕਰਣ ਸਾਹਿਬ ਜਾਣਾ ਹੈ ।

**ਬਾਬਾ** : ਕਦੀ ਪਹਿਲਾਂ ਵੀ ਗਏ ਹੋ ?

**ਨੌਜਵਾਨ** : ਅਸੀਂ ਪਿੱਛਲੇ ਕਈ ਸਾਲਾਂ ਤੋਂ ਹਰ ਸਾਲ ਜਾਨੇ ਆਂ ।

**ਬਾਬਾ** : ਨਾ ਹਰ ਸਾਲ ਉੱਥੇ ਕੀ ਪਿਆ ?

**ਨੌਜਵਾਨ** : ਕਈ ਲੋਕ ਹਰ ਸਾਲ ਈ ਜਾਂਦੇ ਆ, ਇਤਿਹਾਸਕ ਗੁਰਦੁਆਰਾ ਜੁ ਹੋਇਆ! ਕਹਿੰਦੇ ਆ ਬਈ ਗੁਰੂ ਨਾਨਕ ਦੇਵ ਜੀ ਪ੍ਰਚਾਰ ਕਰਦੇ ਜਦੋਂ ਉਧਰ ਗਏ ਤਾਂ ਭਾਈ ਮਰਦਾਨੇ ਨੇ ਕਿਹਾ, ਬਈ ਭੁੱਖ ਲੱਗੀ ਐ । ਮੇਰੇ ਪਾਸ ਆਟਾ ਤਾਂ ਹੈ ਪਰ ਰੋਟੀ ਕਿਵੇਂ ਪਕਾਈਏ? ਗੁਰੂ ਜੀ ਨੇ ਮਰਦਾਨੇ ਨੂੰ ਪੱਥਰ ਹਟਾਉਣ ਲਈ ਕਿਹਾ ਤਾਂ ਉਬਲਦੇ ਪਾਣੀ ਦਾ ਚਸ਼ਮਾ ਫੁੱਟ ਆਇਆ ਤੇ ਫਿਰ ਮਰਦਾਨੇ ਨੇ ਉਬਲਦੇ ਪਾਣੀ ਵਿੱਚ ਰੋਟੀਆਂ ਪਕਾਈਆਂ ।

**ਬਾਬਾ** : 'ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥' ਬਿਨਾਂ ਵੀਚਾਰ ਤੋਂ ਵੇਖਾ-ਵੇਖੀ ਸਾਡੇ ਅਨਭੋਲ ਸਿੱਖਾਂ ਨੇ ਵੀ ਮਨਘੜਤ ਇਤਿਹਾਸ ਨੂੰ ਸੱਚ ਮੰਨ ਲਿਆ ਹੈ ।

**ਨੌਜਵਾਨ** : ਤੁਸੀਂ ਲੱਗਦਾ ਉੱਥੇ ਗਏ ਨਹੀਂ ਕਦੇ !

**ਬਾਬਾ** : ਹਾਂ ! ਮੈਂ ਤੁਹਾਡੇ ਵਾਂਗ ਅੱਖਾਂ ਬੰਦ ਕਰ ਕੇ ਨਹੀਂ ਗਿਆ ਸਗੋਂ ਅੱਖਾਂ ਖੋਲ੍ਹ ਕੇ ਗਿਆ ਸੀ ।

**ਨੌਜਵਾਨ** : ਗਰਮ ਪਾਣੀ ਦਾ ਚਸ਼ਮਾ ਕਰਾਮਾਤ ਨਹੀਂ ਤਾਂ ਹੋਰ ਕੀ ਹੈ, ਬਾਬਾ ਜੀ ? ਇਸ ਪਿੱਛੇ ਕੋਈ ਨਾ ਕੋਈ ਸ਼ਕਤੀ ਤਾਂ ਜ਼ਰੂਰ ਹੋਵੇਗੀ ।

**ਬਾਬਾ** : ਇਹ ਕੁਦਰਤ ਦੇ ਰੰਗਾਂ ਨੂੰ ਧਾਰਮਿਕ ਰੰਗਣ ਦਿੱਤੀ ਗਈ ਹੈ । ਇਹੋ ਜਿਹਾ ਇੱਕ ਚਸ਼ਮਾ ਇਸ ਸਥਾਨ ਦੇ ਲਾਗੇ ਹੀ ਸ਼ਿਵ ਮੰਦਰ ਵਿੱਚ ਵੀ ਹੈ ਤੇ ਇਸੇ ਤਰ੍ਹਾਂ ਦਾ ਚਸ਼ਮਾ ਮਨਾਲੀ

ਤੋਂ ਤਿੰਨ ਕਿਲੋਮੀਟਰ ਉੱਪਰ ਵੱਲ ਵਸ਼ਿਸ਼ਟ ਮੰਦਰ ਵਿੱਚ ਵੀ ਹੈ । ਹੁਣ ਦੱਸੋ ਉਹ ਚਸ਼ਮੇ ਕੀਹਦੀ ਸ਼ਕਤੀ ਨਾਲ ਫੁੱਟਦੇ ਹਨ ? ਭਾਰਤ ਵਿੱਚ ਹੀ ਅਜਿਹੀਆਂ ਬਹੁਤ ਸਾਰੀਆਂ ਥਾਂਵਾਂ ਹਨ ਜਿਥੇ ਧਰਤੀ ਵਿੱਚੋਂ ਗਰਮ ਪਾਣੀ ਬਾਹਰ ਨਿਕਲਦਾ ਹੈ । ਇਸ ਪਾਣੀ ਵਿੱਚ ਕਈ ਤਰ੍ਹਾਂ ਦੇ ਐਸੇ ਤੱਤ ਹਨ ਜੋ ਚਮੜੀ ਦੇ ਰੋਗਾਂ ਨੂੰ ਠੀਕ ਕਰਨ ਦੇ ਸਮਰੱਥ ਹਨ । ਇਹ ਕਰਾਮਾਤ ਨਹੀਂ ਹੈ । ਆਮ ਤੌਰ 'ਤੇ ਜਵਾਲਾਮੁਖੀ ਪਹਾੜੀਆਂ ਦੀ ਧਰਤੀ ਅੰਦਰਲਾ ਪਾਣੀ ਜਦੋਂ ਬਹੁਤ ਹੀ ਗਰਮ ਭਾਫ ਦੇ ਸੰਪਰਕ ਵਿੱਚ ਆ ਜਾਂਦਾ ਹੈ ਤੇ ਕਿਸੇ ਸੁਰਾਖ ਰਾਹੀਂ ਧਰਤੀ ਵਿੱਚੋਂ ਬਾਹਰ ਨਿਕਲਣਾ ਸ਼ੁਰੂ ਕਰ ਦਿੰਦਾ ਹੈ ਤਾਂ ਇਹੋ ਗਰਮ ਪਾਣੀ ਦਾ ਚਸ਼ਮਾ ਬਣਦਾ ਹੈ । ਇਹਨਾਂ ਨੂੰ ਕਰਾਮਾਤ ਨਾਲ ਜੋੜ ਕੇ ਕੋਈ ਆਪਣਾ ਹਲਵਾ-ਮੰਡਾ ਚਲਾ ਲਵੇ ਤਾਂ ਸਾਡੀ ਅਗਿਆਨਤਾ ਹੈ । ਹੋਰ ਸੁਣ, ਅਮਰੀਕਾ ਵਿੱਚ ਵੀ ਇਕ ਅਜਿਹਾ ਚਸ਼ਮਾ ਹੈ, ਜਿਸ ਦੀ ਟੀਸੀ ਦੀ ਉੱਚਾਈ ਧਰਤੀ ਤੋਂ ਦੋ ਸੌ ਫੁੱਟ ਹੈ । ਉੱਥੇ ਇਕ ਅਜਿਹਾ ਹੀ ਹੋਰ ਚਸ਼ਮਾ ਵੀ ਹੈ ਜੋ ਹਰ ੬੫ ਮਿੰਟ ਬਾਅਦ ਫੁੱਟਦਾ ਹੈ ।

ਨੌਜਵਾਨ : ਪਰ ਅਮਰੀਕਾ ਵਿੱਚ ਜੋ ਚਸ਼ਮਾ ਨਿਕਲਦਾ ਉੱਥੇ ਕੋਈ ਡੇਰਾ ਨਹੀਂ ਬਣਿਆ?

ਬਾਬਾ : ਜ਼ਰੂਰ ਬਣ ਜਾਏਗਾ ਪੁੱਤਰਾ, ਕਿਸੇ ਭਾਰਤ ਦੇ ਸਾਧੂ ਮਹਾਤਮਾ ਦੀ ਪਹੁੰਚ ਹੋ ਗਈ ਤਾਂ ! ਮੈਨੂੰ ਲੱਗਦਾ ਅਮਰੀਕਾ ਵਾਲਿਆਂ ਕੋਲ ਸਾਡੇ ਦੇਸ਼ ਵਰਗੇ ਸਾਧੂ ਮਹਾਤਮਾ ਹੈ ਨਹੀਂ ਤੇ ਸਾਡੇ ਸਾਧੂ ਮਹਾਤਮਾ ਉਸ ਚਸ਼ਮੇ ਤੱਕ ਹਾਲੇ ਪਹੁੰਚ ਨਹੀਂ ਸਕੇ ।

ਨੌਜਵਾਨ : ਫਿਰ ਮਨੀਕਰਣ ਸਾਹਿਬ ਜੋੜਾਂ ਦੇ ਦਰਦ ਕਿਉਂ ਠੀਕ ਹੋ ਜਾਂਦੇ ਹਨ ?

ਬਾਬਾ : ਉਹੋ ਤਾਂ ਮੈਂ ਕਹਿ ਰਿਹਾਂ ਕਿ ਇਸ ਪਾਣੀ ਵਿੱਚ ਐਸੇ ਲੂਣ ਜਾਂ ਤੱਤ ਹਨ ਜੋ ਚਮੜੀ ਦੇ ਰੋਗਾਂ ਨੂੰ ਠੀਕ ਕਰਦੇ ਹਨ ਤੇ ਪਾਣੀ ਦੀ ਗਰਮਾਇਸ਼ ਜੋੜਾਂ ਦੇ ਦਰਦਾਂ ਨੂੰ ਅਰਾਮ ਪਹੁੰਚਾਉਂਦੀ ਹੈ । ਇਹ ਤਾਂ ਕੁਦਰਤ ਦੀ ਬਖਸ਼ਿਸ਼ ਹੈ ।

ਨੌਜਵਾਨ : ਇਕ ਸਾਖੀ ਹੋਰ ਵੀ ਹੈ ਕਿ ਇਥੋਂ ਦੀ ਕਿ ਪਾਰਬਤੀ ਕੋਲ ਇਕ ਮਣੀ ਸੀ, ਉਹ ਗੁੰਮ ਹੋ ਕੇ ਪਾਤਾਲ ਲੋਕ ਵਿੱਚ ਚੱਲੀ ਗਈ । ਪਾਰਬਤੀ ਨੇ ਸ਼ਿਵ ਜੀ ਨੂੰ ਕਿਹਾ— ਪਰ ਉਹ ਲੱਭੀ ਨਾ । ਸ਼ਿਵ ਜੀ ਗੁੱਸੇ ਵਿੱਚ ਤੀਸਰਾ ਨੇਤਰ ਖੋਲ੍ਹਣ ਲੱਗੇ ਤਾਂ ਉੱਥੇ ਨੈਣਾਂ ਦੇਵੀ ਪ੍ਰਗਟ ਹੋ ਗਈ ।

ਬਾਬਾ : *(ਵਿੱਚੋਂ ਗੱਲ ਟੋਕ ਕੇ)* ਹਾਂ ਬਈ, ਫਿਰ ਨੈਣਾ ਦੇਵੀ ਨੇ ਪਾਤਾਲ ਵਿੱਚ ਪਾਰਬਤੀ ਦੀ ਮਣੀ ਦੀ ਸਿਫ਼ਾਰਸ਼ ਕੀਤੀ ਤੇ ਧਮਕੀ ਵੀ ਦਿੱਤੀ ਕਿ ਜੇ ਸ਼ਿਵ ਜੀ ਦਾ ਤੀਸਰਾ ਨੇਤਰ ਖੁਲ੍ਹ ਗਿਆ ਤਾਂ ਪਰਲੋ ਆ ਜਾਵੇਗੀ ! ਨਾਗ ਦੇਵਤਾ ਨੇ ਫਿਰ ਬਹੁਤ ਸਾਰੀਆਂ ਮਣੀਆਂ ਬਾਹਰ ਸੁੱਟ ਦਿੱਤੀਆਂ । ਪਾਰਬਤੀ ਨੇ ਆਪਣੀ ਮਣੀ ਚੁੱਕ ਲਈ ਤੇ ਬਾਕੀ ਮਣੀਆਂ ਨੂੰ ਸ਼ਿਵ ਜੀ ਨੇ ਪੱਥਰ ਬਣਾ ਦਿੱਤਾ ।

ਨੌਜਵਾਨ : ਤੇ ਇਹ ਕਿਹਾ ਜਾਂਦਾ ਕਿ ਪਾਰਬਤੀ ਨਦੀ ਵਿੱਚ ਜੋ ਪੱਥਰ ਦਿੱਸਦੇ ਹਨ, ਇਹ ਉਹੋ ਮਣੀਆਂ ਹਨ ।

**ਬਾਬਾ :** ਪਤਾ ਸ਼ਿਵ ਜੀ ਨੇ ਬਾਕੀ 'ਮਣੀਆਂ' ਦੇ ਪੱਥਰ ਕਿਉਂ ਬਣਾ ਤੇ ?

**ਨੌਜਵਾਨ :** ਤਾਂ ਕਿ ਕਲਯੁਗ ਵਿੱਚ ਲੋਕ ਲਾਲਚ ਵਿੱਚ ਅੰਨ੍ਹੇ ਨਾ ਹੋ ਜਾਣ ।

**ਬਾਬਾ :** *(ਵਿਅੰਗਮਈ ਲਹਿਜ਼ੇ ਵਿੱਚ)* ਲੋਕ ਅੰਨ੍ਹੇ ਤਾਂ ਫਿਰ ਵੀ ਹੋ ਗਏ !

**ਨੌਜਵਾਨ :** ਉਹ ਕਿਵੇਂ ਬਾਬਾ ਜੀ ?

**ਬਾਬਾ :** ਪੁਜਾਰੀ ਲਾਲਚ ਵਿੱਚ ਅੰਨ੍ਹੇ ਨਹੀਂ ਹੋਏ ਤਾਂ ਹੋਰ ਕੀ ਕਿਹਾ ਜਾਏ, ਜਿਨ੍ਹਾਂ ਮਾਇਆ ਦੀ ਖਾਤਰ ਇਥੋਂ ਦਾ ਇਤਿਹਾਸ ਗੁਰੂ ਨਾਨਕ ਦੇਵ ਜੀ ਨਾਲ ਜੋੜ ਦਿੱਤਾ ? ਕੁਝ ਵਿਚਾਰੇ ਤੁਹਾਡੇ ਵਰਗੇ ਅਗਿਆਨਤਾ-ਵੱਸ ਹਰ ਸਾਲ ਟਰੱਕ ਭਰ ਕੇ ਮਨੀਕਰਣ ਦੀ ਯਾਤਰਾ 'ਤੇ ਤੁਰ ਪੈਂਦੇ ਆ ।

**ਨੌਜਵਾਨ :** ਲਾਲਚ ਕਿਵੇਂ ਬਾਬਾ ਜੀ ?

**ਬਾਬਾ :** ਇਹ ਪ੍ਰਬੰਧਕਾਂ ਦਾ ਮਾਇਆ ਇਕੱਠੀ ਕਰਨ ਦਾ ਵਸੀਲਾ ਹੈ । ਗੁਰੂ ਨਾਨਕ ਦੇਵ ਜੀ ਦੇ ਇਥੇ ਜਾਣ ਬਾਰੇ ਨਾ ਕੋਈ ਇਤਿਹਾਸਕ ਸਬੂਤ ਮਿਲਦਾ ਹੈ ਅਤੇ ਨਾ ਹੀ ਮੰਨਣ ਵਿੱਚ ਆਉਂਦਾ ਹੈ ! ਇਹ ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਤੇ ਭਾਈ ਮਰਦਾਨੇ ਦੀ ਸਾਖੀ ਸਿੱਖ ਕੌਮ ਨੂੰ ਗੁਮਰਾਹ ਕਰਨ ਲਈ ਥੋੜ੍ਹੇ ਹੀ ਸਾਲਾਂ ਤੋਂ ਪ੍ਰਚਲਤ ਕੀਤੀ ਗਈ ਹੈ ।

**ਨੌਜਵਾਨ :** ਮੰਨਿਆ ਕਿ ਤੁਹਾਡੀ ਗੱਲ ਠੀਕ ਹੈ ਤਾਂ ਫਿਰ ਇੱਕ ਮਸ਼ਹੂਰ ਕੀਰਤਨੀ ਜਥੇ ਨੇ ਮਨੀਕਰਣ ਦੀ ਇਤਿਹਾਸਕ ਮਹੱਤਤਾ ਦੀ ਵਿਆਖਿਆ 'ਤੇ ਗੁਰੂ ਨਾਨਕ ਦੇਵ ਜੀ ਦੀ ਸਾਖੀ ਦਾ ਪ੍ਰਚਾਰ ਆਪਣੀ ਕੈਸਟ ਵਿੱਚ ਕਿਉਂ ਕੀਤਾ ਹੈ ?

**ਬਾਬਾ :** ਗੁਰੂ ਪਿਆਰਿਆ ! ਗਿਆਨ ਅਤੇ ਵਿਚਾਰ ਤੋਂ ਬਿਨਾਂ ਅੰਨ੍ਹੀ ਸ਼ਰਧਾ ਅਗਿਆਨਤਾ ਦਾ ਹਨ੍ਹੇਰਾ ਹੀ ਫੈਲਾਉਂਦੀ ਹੈ ਤੇ ਜਾਂ ਫਿਰ ਉਸ ਜਥੇ ਨੇ ਵੀ ਲਾਲਚੀ ਪੁਜਾਰੀਆਂ ਵਾਂਗ ਕੈਸਟਾਂ ਵੇਚਣ ਤੇ ਮੁਨਾਫਾ ਖੱਟਣ ਬਾਰੇ ਹੀ ਸੋਚਿਆ ਹੋਣਾ ! ਕਿਸੇ ਕੀਰਤਨੀ ਜਥੇ ਦੀ ਵਿਆਖਿਆ ਕੋਈ ਪੱਕੀ ਮੋਹਰ ਤਾਂ ਨਹੀਂ ਹੈ । ਸੋਨੇ ਦੀ ਬੰਸਰੀ ਵੀ ਬੇਸੁਰੀ ਹੋ ਸਕਦੀ ਆ ।

**ਨੌਜਵਾਨ :** ਤੁਸੀਂ ਤਾਂ ਫਿਰ ਉਥੋਂ ਦਾ ਇਤਿਹਾਸ ਚੰਗੀ ਤਰ੍ਹਾਂ ਜਾਣਦੇ ਹੋ, ਬਾਕੀ ਰਹਿੰਦਾ ਵੀ ਦੱਸ ਦਿਓ ਸਾਡੇ ਵਰਗੇ ਖੂਹ ਦੇ ਡੱਡੂਆਂ ਨੂੰ ।

**ਬਾਬਾ :** ਉਥੋਂ ਦੇ ਇੱਕ ਪੁਜਾਰੀ ਦੇ ਦੱਸਣ ਅਨੁਸਾਰ ੧੯੪੦ ਈ. ਵਿੱਚ ਸ੍ਰੀ ਨਰਾਇਣ ਹਰੀ ਜੀ ਇਸ ਇਲਾਕੇ ਵਿੱਚ ਗਏ-ਉਹ ਸ਼ਿਵ ਭਗਤ ਸਨ । ਉਹਨਾਂ ਨੇ ਗਰਮ ਪਾਣੀ ਦਾ ਚਸ਼ਮਾ ਦੇਖਿਆ । ਭਗਤੀ ਕਰਨ ਲਈ ਉਹਨਾਂ ਨੂੰ ਥਾਂ ਬਹੁਤ ਪਸੰਦ ਆਈ । ਉਹਨਾਂ ਨੇ ਉਥੇ ਮੰਦਰ ਬਣਾਉਣ ਦੀ ਸੋਚੀ । ਇਸ ਲਈ ਉਹ ਆਪ ਭੂੰਤਰ ਤੋਂ ਸੀਮੈਂਟ ਚੱਕ ਕੇ ੩੫ ਕਿਲੋਮੀਟਰ ਪੈਦਲ ਚੱਲ ਕੇ ਲਿਆਉਂਦੇ ਸਨ । ਇਸ ਤਰ੍ਹਾਂ ਕੁਝ ਵੇਖਾ-ਵੇਖੀ ਸ਼ਰਧਾਲੂ ਮਿਲ ਗਏ ਤੇ ਸ਼ਿਵ ਮੰਦਰ ਤਿਆਰ ਹੋ ਗਿਆ।

**ਨੌਜਵਾਨ :** ਪਰ ਉਥੇ ਤਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਕੀਤਾ ਹੋਇਆ !

ਬਾਬਾ : ਅੱਗੇ ਵੀ ਸੁਣ ! ਮੰਦਰ ਤੋਂ ਉਹਨਾਂ ਨੂੰ ਕੋਈ ਆਮਦਨ ਨਹੀਂ ਸੀ । ਉਹਨਾਂ ਨੇ ਸਿੱਖਾਂ ਦੀਆਂ ਭਾਵਨਾਵਾਂ ਟੁੰਬ ਕੇ ਮਾਇਆ ਇਕੱਤਰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ । ਇਹ ਉਸੇ ਤਰ੍ਹਾਂ ਦੀ ਚਲਾਕੀ ਹੈ ਜਿਵੇਂ ਕਈ ਮਨਮੱਤੀਏ ਕਿਸੇ ਜ਼ਮੀਨ ਦਾ ਨਜਾਇਜ਼ ਕਬਜ਼ਾ ਕਰਨ ਦੀ ਮਨਸ਼ਾ ਨਾਲ ਨਿਸ਼ਾਨ ਸਾਹਿਬ ਤੇ ਗੁਰੂ ਗ੍ਰੰਥ ਸਾਹਿਬ ਦੀ ਓਟ ਲੈ ਲੈਂਦੇ ਹਨ । ਸਿੱਖ ਸੰਗਤਾਂ ਨੂੰ ਅਜਿਹੇ ਪਾਖੰਡ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ । ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਉਥੇ ਕੇਵਲ ਗੁਰਮਤਿ ਦਾ ਹੀ ਪ੍ਰਚਾਰ ਹੋਣਾ ਚਾਹੀਦਾ, ਮਨਮੱਤ ਦਾ ਪ੍ਰਚਾਰ ਨਹੀਂ ਹੋਣਾ ਚਾਹੀਦਾ ।

ਨੌਜਵਾਨ : ਮਨਮੱਤ ਕਿਵੇਂ ?

ਬਾਬਾ : ਉਥੇ ਕੋਈ ਗੁਰਮਤਿ ਮਰਯਾਦਾ ਨਹੀਂ ਹੈ, ਜਿਵੇਂ ਕੜਾਹ ਪ੍ਰਸ਼ਾਦ ਵਿੱਚੋਂ ਸਭ ਤੋਂ ਪਹਿਲਾਂ ਦੋ ਗੱਫੇ ਕੱਢੇ ਜਾਂਦੇ ਹਨ । ਇੱਕ ਸ਼ਿਵ ਮੰਦਰ ਵਿਚ ਭੋਗ ਲਵਾਉਣ ਲਈ ਭੇਜ ਦਿੱਤਾ ਜਾਂਦਾ ਤੇ ਦੂਜਾ ਸ੍ਰੀ ਨਰਾਇਣ ਹਰੀ ਦੇ ਨਾਮ 'ਤੇ ਕਾਵਾਂ—ਕੁੱਤਿਆਂ ਨੂੰ ਪਾ ਦਿੱਤਾ ਜਾਂਦਾ ਐ । ਤੀਜਾ ਗੱਫਾ ਸ੍ਰੀ ਰਾਮ ਜੀ ਦਾ ਕੱਢ ਕੇ ਪੀੜ੍ਹਾ ਸਾਹਿਬ ਹੇਠ ਰੱਖਿਆ ਜਾਂਦਾ। ਫਿਰ ਪ੍ਰਸ਼ਾਦ ਸੰਗਤ ਵਿੱਚ ਵਰਤਦਾ ਹੈ ।

ਨੌਜਵਾਨ : ਫਿਰ ਇਸ ਵਿੱਚ ਕੀ ਹਰਜ਼ ਹੈ ?

ਬਾਬਾ : ਕਮਾਲ ਐ ਭਲਿਆ ! ਗੁਰਮਤਿ ਅਨੁਸਾਰ ਕਿਰਪਾਨ ਭੇਟ ਕਰਕੇ ਪਰਵਾਨਗੀ ਲਈ ਦੀ ਹੈ । ਕਿਸੇ ਮਨੁੱਖ ਦੇ ਨਾਂ 'ਤੇ ਪ੍ਰਸ਼ਾਦ ਕੱਢਣਾ ਮਨਮੱਤ ਹੈ । ਇਕ ਹੋਰ ਵੱਡੀ ਮਨਮੱਤ ਵੀ ਹੈ ਉੱਥੇ !

ਨੌਜਵਾਨ : ਉਹ ਕੀ ਬਾਬਾ ਜੀ ?

ਬਾਬਾ : ਸਿੱਖ ਸ਼ਬਦ ਦਾ ਪੁਜਾਰੀ ਹੈ ਪਰ ਉਥੇ ਤਸਵੀਰਾਂ ਦੀ ਪੂਜਾ ਸ਼ਰ੍ਹੇਆਮ ਹੈ, ਜੋ ਗੁਰਮਤਿ ਅਨੁਸਾਰ ਮਨਾਹੀ ਹੈ । ਮਨੀਕਰਣ ਦੇ ਸਥਾਨ 'ਤੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਉਥੇ ਸਾਹਮਣੇ ਸੱਜੇ ਪਾਸੇ ਹਨੂੰਮਾਨ ਦੀ ਤਸਵੀਰ ਹੈ, ਉਸ 'ਤੇ ਹਾਰ ਪਏ ਹੋਏ ਹਨ । ਇਸੇ ਤਰ੍ਹਾਂ ਖੱਬੇ ਪਾਸੇ ਸ਼ਿਵ ਜੀ, ਪਾਰਬਤੀ ਤੇ ਗਣੇਸ਼ ਦੀਆਂ ਤਸਵੀਰਾਂ ਹਨ । ਇੱਕ ਤਸਵੀਰ ਵਿੱਚ ਧੜ ਗਾਂ ਦਾ ਤੇ ਮੂੰਹ ਔਰਤ ਦਾ ਹੈ । ਗੱਲ ਕੀ ਸਾਰਾ ਹਾਲ ਹੀ ਮਨੋਕਲਪਿਤ ਤਸਵੀਰਾਂ ਨਾਲ ਭਰਿਆ ਪਿਆ ਹੈ । ਇਹ ਤਾਂ ਬ੍ਰਾਹਮਣਵਾਦ ਦਾ ਪ੍ਰਚਾਰ ਹੈ ਜਿਸ ਨਾਲ ਸਿੱਖੀ ਦਾ ਕੋਈ ਸੰਬੰਧ ਨਹੀਂ ।

ਨੌਜਵਾਨ : ਤੁਸੀਂ ਲੰਗਰ ਨਹੀਂ ਛਕਿਆ ਉੱਥੇ ।

ਬਾਬਾ : ਲੰਗਰ ਵਿੱਚ ਵੀ ਕੋਈ ਮਰਯਾਦਾ ਨਹੀਂ । ਚਾਹੇ ਕੋਈ ਨੰਗੇ ਸਿਰ ਛਕੇ ਜਾਂ ਕੱਜ ਕੇ। ਕਹਿੰਦੇ ਨੇ ਕਿਸੇ ਸਮੇਂ ਸੇਵਾਦਾਰ ਸੰਗਤਾਂ ਨੂੰ ਸਿਰ ਕੱਜਣ ਲਈ ਕਹਿੰਦੇ ਹੁੰਦੇ ਸਨ ਪਰ ਸ੍ਰੀ ਰਾਮ ਜੀ ਦੇ ਝਿੜਕਣ 'ਤੇ ਅਜਿਹਾ ਕਰਨੋਂ ਹਟ ਗਏ । ਪਤਾ ਕੋਈ ਨਹੀਂ, ਕਲ੍ਹ ਨੂੰ ਭਾਵੇਂ ਗੁਰਦੁਆਰਾ ਸਾਹਿਬ ਵੀ ਨੰਗੇ ਸਿਰ ਜਾਣ ਲੱਗ ਪੈਣ !

ਨੌਜਵਾਨ : ਹੁਣ ਫਿਰ ਉਥੋਂ ਦਾ ਵਾਲੀ ਵਾਰਸ ਕੌਣ ਹੈ ?

ਬਾਬਾ : ਸ੍ਰੀ ਨਰਾਇਣ ਹਰੀ ਜੀ ਤੋਂ ਬਾਅਦ ਇਹ ਗੱਦੀ ਉਹਨਾਂ ਦੀ ਲੜਕੀ ਸ੍ਰੀ ਦੇਵਾਂ ਜੀ ਕੋਲ ਹੈ ਤੇ ਇਸ ਦਾ ਸਰਪ੍ਰਸਤ ਸ੍ਰੀ ਦੇਵਾਂ ਜੀ ਦਾ ਭਣਵਈਆ ਸ੍ਰੀ ਰਾਮ ਜੀ ਹੈ। ਸ੍ਰੀ ਦੇਵਾਂ ਜੀ ਤਾਂ ਗੱਦੀ ਲਾ ਕੇ ਮੱਥਾ ਵੀ ਟਿਕਾਉਂਦੀ ਐ !

ਨੌਜਵਾਨ : ਪਰ ਪਿੱਛਲੇ ਸਾਲ ਮੇਰਾ ਬਾਪੂ ਦੱਸਦਾ ਸੀ, ਬਈ ਸ੍ਰੀ ਰਾਮ ਦਾ ਸਰੂਪ ਤਾਂ ਗੁਰਮੁਖਾਂ ਵਾਲਾ ਹੈ, ਉਹਨਾਂ ਖੁਦ ਵੇਖਿਆ !

ਬਾਬਾ : ਭਾਈ ਵੇਖਣ ਨੂੰ ਤਾਂ ਤੁਸੀਂ ਵੀ ਗੁਰਮੁਖ ਈ ਲੱਗਦੇ ਹੋ ਪਰ ਗੁਰੂ ਵੱਲ ਮੁੱਖ ਕਰੋ ਫੇਰ ਈ ਆ ਨਾ !

ਨੌਜਵਾਨ : ਗੁਰੂ ਵੱਲ ਮੁੱਖ ਤੋਂ ਕੀ ਮਤਲਬ ?

ਬਾਬਾ : ਗੁਰੂ ਪਿਆਰਿਆ ! ਗੁਰੂ ਸਾਹਿਬਾਂ ਦੀ ਸਿੱਖਿਆ ਨੂੰ ਮਨ ਵਿੱਚ ਵਸਾਉਣਾ ਤੇ ਉਸ 'ਤੇ ਅਮਲ ਕਰਨਾ-ਗੁਰਮੁਖਾਂ ਦੀ ਨਿਸ਼ਾਨੀ ਐ। ਸ੍ਰੀ ਰਾਮ ਜੀ ਵੀ ਸਾਡੇ ਕਈ ਬਹਾਨੇ ਬਾਜ਼ ਸਿੱਖਾਂ ਵਾਂਗ ਕੱਕਾਰ ਧਾਰਨ ਕਰਨ ਦੀ ਲੋੜ ਨਹੀਂ ਸਮਝਦੇ ਤੇ ਪੂਰੀ ਤਰ੍ਹਾਂ ਬ੍ਰਾਹਮਣਵਾਦ ਦੀ ਪਕੜ ਵਿੱਚ ਹਨ, ਜਿਸ ਸਬੰਧੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਖਾਲਸਾ ਪੰਥ ਨੂੰ ਸੁਚੇਤ ਕਰ ਕੇ ਫੁਰਮਾਇਆ ਹੈ :

ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਉ ਮੈ ਸਾਰਾ।

ਜਬ ਇਹ ਗਹੈ ਬਿਪਰਨ ਕੀ ਰੀਤ। ਮੈ ਨ ਕਰੋਂ ਇਨ ਕੀ ਪ੍ਰਤੀਤ।

ਹੁਣ ਦੱਸੋ ਕਿ ਤੁਸੀਂ ਆਪਣੇ ਗੁਰੂ ਸਾਹਿਬਾਂ ਦਾ ਹੁਕਮ ਮੰਨਣਾ ਹੈ ਜਾਂ 'ਬਿਪਰਨ ਕੀ ਰੀਤ' ਮੰਨਣੀ ਹੈ ?

ਨੌਜਵਾਨ : ਬਾਬਾ ਜੀ, ਬਿਪਰਨ ਕੀ ਰੀਤ ਕੀ ਹੁੰਦੀ ਐ ?

ਬਾਬਾ : ਇਹ ਬ੍ਰਾਹਮਣਵਾਦੀ ਰੀਤੀ-ਰਿਵਾਜਾਂ ਨੂੰ ਕਿਹਾ ਜਾਂਦਾ, ਜੋ ਬਿਨਾਂ ਦਲੀਲ ਅਤੇ ਵੀਚਾਰ ਤੋਂ ਅਗਿਆਨਤਾ ਵੱਸ ਕਈ ਭੋਲੇ-ਭਾਲੇ ਸਿੱਖ ਪੀੜ੍ਹੀ-ਦਰ-ਪੀੜ੍ਹੀ ਅਜੇ ਵੀ ਮੰਨੀ ਜਾਂਦੇ ਆ। ਇਹ ਗੁਰਮਤਿ ਦੀ ਰਹਿਣੀ ਨਹੀਂ ਹੈ।

ਨੌਜਵਾਨ : ਫਿਰ ਗੁਰਮਤਿ ਦੀ ਰਹਿਣੀ ਵੀ ਦੱਸੋ ?

ਬਾਬਾ : ਗੁਰੂ ਪਿਆਰਿਆ ! ਸਿੱਖ ਰਹਿਤ ਮਰਯਾਦਾ ਵਿੱਚ ਦਰਜ ਹੈ ਕਿ ਸਿੱਖ ਨੇ ਇਕ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ-ਦੇਵਤੇ ਦੀ ਉਪਾਸ਼ਨਾ ਨਹੀਂ ਕਰਨੀ। ਇਸੇ ਤਰ੍ਹਾਂ ਜ਼ਾਤ—ਪਾਤ, ਛੂਤ-ਛਾਤ, ਜੰਤ੍ਰ-ਮੰਤ੍ਰ, ਸ਼ਗਨ, ਤਿੱਥ, ਮਹੂਰਤ, ਗ੍ਰਹਿ, ਸਰਾਧ, ਪਿੰਡ ਪੱਤਲ, ਦੀਵਾ, ਕਿਰਿਆ ਕਰਮ, ਹੋਮ, ਜੱਗ, ਇਕਾਦਸ਼ੀ, ਪੂਰਨਮਾਸ਼ੀ ਆਦਿ ਦੇ ਵਰਤ, ਤਿਲਕ, ਜੰਞੂ, ਤੁਲਸੀ, ਮਾਲਾ, ਗੋਰ, ਮੱਠ, ਮੜ੍ਹੀ, ਮੂਰਤੀ-ਪੂਜਾ ਆਦਿ ਭਰਮ ਰੂਪ ਕਰਮਾਂ 'ਤੇ ਨਿਸਚਾ ਨਹੀਂ ਕਰਨਾ। ਆਪਣੀ ਮੁਕਤੀ ਦਾ ਦਾਤਾ ਤੇ ਇਸ਼ਟ ਕੇਵਲ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਮੰਨਣਾ। ਇਹ ਵੀ ਕਿਹਾ ਕਿ ਖ਼ਾਲਸਾ ਸਾਰੇ ਮੱਤਾਂ ਤੋਂ ਨਿਆਰਾ ਰਹੇ।

ਨੌਜਵਾਨ : *(ਜਿਵੇਂ ਸਭ ਕੁਝ ਸਮਝ ਗਿਆ ਹੋਵੇ)* ਇਸ ਦਾ ਮਤਲਬ ਬਾਬਾ ਜੀ, ਸਾਡਾ ਸਿੱਖਾਂ ਦਾ ਮਨੀਕਰਣ ਸਾਹਿਬ ਨਾਲ ਕੋਈ ਸੰਬੰਧ ਨਹੀਂ ?

**ਬਾਬਾ** : ਨਹੀਂ ! ਜੇ ਜਾਣਾ ਤਾਂ ਜਾਓ, ਤਖ਼ਤਾਂ ਦੀ ਯਾਤਰਾ 'ਤੇ ਗੁਰ—ਇਤਿਹਾਸ ਨਾਲ ਸੰਬੰਧਿਤ ਅਸਥਾਨਾਂ 'ਤੇ, ਤੇ ਉਥੋਂ ਜ਼ਿੰਦਗੀ ਲਈ ਗਿਆਨਮਈ ਰੋਸ਼ਨੀ ਲਓ । ਤੁਸੀਂ ਉਥੇ ਜਾਂਦੇ ਹੋ ਜਿਥੇ ਪਹਿਲਾਂ ਹੀ ਹਨੇਰਾ ਹੈ । ਬ੍ਰਾਹਮਣਵਾਦੀ ਰੀਤੀਆਂ ਤੋਂ ਤਾਂ ਗੁਰੂ ਸਾਹਿਬਾਂ ਨੇ ਵਰਜਿਆ ਹੈ ਤੇ ਉਹਨਾਂ ਵਿੱਚ ਹੀ ਅਸੀਂ ਜਾਣ-ਬੁੱਝ ਕੇ ਖਚਿਤ ਹੋ ਰਹੇ ਹਾਂ ।

**ਨੌਜਵਾਨ** :*(ਖੁਸ਼ੀ ਵਿੱਚ)* ਤੁਸੀਂ ਤਾਂ ਅੱਜ ਪੂਰੀ ਅਸਲੀਅਤ ਦੱਸ ਕੇ ਸਾਨੂੰ ਸਿੱਧੇ ਰਾਹ ਪਾ ਦਿੱਤਾ ਹੈ । ਹੁਣ ਅਸੀਂ ਤੁਹਾਡੀ ਸਿੱਖਿਆ ਅਨੁਸਾਰ ਹੀ ਚੱਲਾਂਗੇ ।

**ਬਾਬਾ** : ਇਹ ਮੇਰੀ ਸਿੱਖਿਆ ਨਹੀਂ, ਇਹ ਗੁਰੂ ਸਾਹਿਬਾਂ ਦੀ ਸਿੱਖਿਆ ਹੈ । ਦਸਮੇਸ਼ ਪਿਤਾ ਜੀ ਦਾ ਫੁਰਮਾਨ ਸਦਾ ਯਾਦ ਰੱਖਣਾ:

"ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥"

ਕਹਿਣ ਤੋਂ ਭਾਵ ਕਿ ਜੇ ਹਿਰਦੇ ਵਿੱਚ ਪੂਰਨ ਜੋਤ ਦਾ ਪ੍ਰਕਾਸ਼ ਹੈ ਤਾਂ ਹੀ ਖਾਲਸੇ ਨੂੰ 'ਖਾਲਸ' ਸਮਝੋ । ਇਸ ਲਈ ਮੈਂ ਤਾਂ ਉੱਚੀ ਆਵਾਜ਼ ਵਿੱਚ ਹੋਕਾ ਦਿਆਂਗਾ ਕਿ ਐ ਸਿੱਖੋ ! ਆਪਾਂ ਅਗਿਆਨੀਆਂ ਦੀ ਭੀੜ ਵਿੱਚ ਸ਼ਾਮਲ ਨਹੀਂ ਹੋਣਾ—ਸਗੋਂ ਖ਼ਾਲਸ ਬਣਨਾ ਹੈ ਖ਼ਾਲਸ!

ਚੰਗਾ ਫਿਰ—

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਿਹ ॥

*(ਬਾਬਾ ਕੱਥਾ ਸਿੰਘ ਆਪਣੇ ਘਰ ਨੂੰ ਅਤੇ ਨੌਜਵਾਨ ਆਪਣੇ ਘਰ ਵੱਲ ਚੱਲ ਪੈਂਦਾ ਹੈ। ਪਿਛੋਕੜ ਤੋਂ ਫਿਜ਼ਾ ਵਿੱਚ ਸ਼ਬਦ ਦੀ ਧੁਨ ਗੂੰਜਦੀ ਹੈ :*

ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ ॥

(ਦਸਮ ਗ੍ਰੰਥ, ਪੰਨਾ ੭੧੨)

*ਫੇਡ ਆਊਟ*



# ਝਾਕੀ ਸਤਵੀਂ

*(ਬਾਬਾ ਕੱਥਾ ਸਿੰਘ ਆਪਣੇ ਘਰ ਵਿੱਚ ਬੈਠਾ ਹੈ । ਬਾਹਰੋਂ ਦੋ ਗੁਰਸਿੱਖ ਨੌਜਵਾਨ ਆਉਂਦੇ ਹਨ)*

ਬਾਬਾ ਜੀ ! ਵਾਹਿਗੁਰੂ ਜੀ ਕਾ ਖ਼ਾਲਸਾ,

ਵਾਹਿਗੁਰੂ ਜੀ ਕੀ ਫ਼ਤਿਹ ॥ *(ਫ਼ਤਹਿ ਦਾ ਜਵਾਬ ਦੇ ਕੇ)*

**ਬਾਬਾ** : ਆਓ ਬਈ ਗੁਰਮੁਖੋ ! ਕਿਸ ਤਰ੍ਹਾਂ ਆਉਣਾ ਹੋਇਆ ?

**ਪਹਿਲਾ** : ਬਾਬਾ ਜੀ ! ਅਸੀਂ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ 'ਤੇ ਆਪਣੇ ਪਿੰਡ ਆਪ ਜੀ ਨੂੰ ਬੁਲਾਉਣਾ ਚਾਹੁੰਦੇ ਹਾਂ ।

**ਬਾਬਾ** : ਦੇਖੋ ਬਈ ਗੁਰੂ ਪਿਆਰਿਓ ! ਆ ਤਾਂ ਮੈਂ ਜਾਵਾਂਗਾ, ਪਰ ਕਈ ਵਾਰੀ ਸੰਗਤ ਸੱਚੀਆਂ ਗੱਲਾਂ ਤੋਂ ਜ਼ਰਾ ਪਾਸਾ ਵੱਟਦੀ ਹੈ ।

**ਦੂਜਾ** : ਉਹ ਕਿਉਂ ਬਾਬਾ ਜੀ ?

**ਬਾਬਾ** : ਹਰ ਇਨਸਾਨ ਸੱਚ ਨਹੀਂ ਸੁਣ ਸਕਦਾ ਤੇ ਖਾਸ ਕਰਕੇ ਗੁਰੂ ਨਾਨਕ ਦੇਵ ਜੀ ਦੇ ਦੱਸੇ ਮਾਰਗ ਤੋਂ ਭਟਕਿਆ ਸਿੱਖ । ਮੈਂ ਆਂ ਗੁਰੂ-ਘਰ ਦਾ ਪ੍ਰਚਾਰਕ ਤੇ ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਦੱਸਣੀਆਂ ਤਾਂ ਮੇਰਾ ਧਰਮ ਹੈ ਨਾ !

**ਪਹਿਲਾ** : ਹਾਂ ਜੀ ! ਅਸੀਂ ਵੀ ਤੁਹਾਡੀ ਨਿਸ਼ਕਾਮ ਸੇਵਾ ਅਤੇ ਸੱਚੀਆਂ-ਸੁੱਚੀਆਂ ਗੱਲਾਂ ਤੋਂ ਪ੍ਰਭਾਵਿਤ ਹੋ ਕੇ ਹੀ ਬੇਨਤੀ ਕਰਨ ਆਏ ਹਾਂ ।

**ਬਾਬਾ** : ਮੈਂ ਤੁਹਾਡੀਆਂ ਭਾਵਨਾਵਾਂ ਤੇ ਖਿਆਲਾਂ ਦਾ ਸਤਿਕਾਰ ਕਰਦਾ ਹਾਂ । ਪਹਿਲੀ ਗੱਲ ਕਿ ਸਾਡਾ ਸਮਾਜ 'ਸ਼ਰਾਬ' ਵਰਗੇ ਭੈੜੇ ਨਸ਼ੇ ਦਾ ਆਦੀ ਹੋ ਚੁੱਕਾ ਹੈ, ਜਿਸ ਨਾਲ ਸਰੀਰਕ ਰੋਗ, ਮਾਨਸਿਕ ਰੋਗ, ਲੜਾਈਆਂ, ਐਕਸੀਡੈਂਟ, ਪਰਿਵਾਰਕ ਕਲੇਸ਼ ਉਪਜਦੇ ਹਨ ਤੇ ਧਨ ਦਾ ਨੁਕਸਾਨ ਵੱਖਰਾ । ਇਥੇ ਗੁਰੂ ਜੀ ਦੀ ਸਿੱਖਿਆ ਤਾਂ ਇਹ ਹੈ ਕਿ :

'ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥' (ਪੰਨਾ ੫੫੩)

ਹੁਣ ਦੱਸੋ ਇਹ ਗੱਲਾਂ ਵਿਸਤਾਰ ਸਹਿਤ ਕਹਾਂ ਕਿ ਨਾ ਕਹਾਂ ?

**ਦੋਵੇਂ** : *(ਇੱਕ ਆਵਾਜ਼ ਵਿੱਚ)* ਇਹ ਤਾਂ ਕਰਨੀ ਚਾਹੀਦੀ ਹੈ ।

**ਬਾਬਾ** : ਸਭ ਤੋਂ ਵੱਡੀ ਗੱਲ ਗੁਰੂ ਜੀ ਨੇ ਇੱਕ ਪ੍ਰਮੇਸ਼ਵਰ ਨੂੰ ਸਭ ਕੁਝ ਕਰਨ—ਕਰਾਵਨਹਾਰ ਮੰਨਿਆ ਹੈ ਅਤੇ ਕਲਪਿਤ ਦੇਵਤਿਆਂ ਤੇ ਅਵਤਾਰਾਂ ਦੀ ਪੂਜਾ ਦੀ ਮਨਾਹੀ ਕੀਤੀ ਹੈ । ਫ਼ੁਰਮਾਣ ਹੈ :

ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥ (ਪੰਨਾ ੩੫੦)

ਤੇ ਨਾਲ ਇਹ ਵੀ ਫੁਰਮਾਇਆ ਹੈ :

ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥ (ਪੰਨਾ ੪੭੦)

ਹੁਣ ਕਈ ਸਿੱਖ ਪਰਿਵਾਰ ਤਾਂ ਮੜ੍ਹੀਆਂ-ਮਸਾਣਾਂ, ਭੂਤਾਂ-ਪ੍ਰੇਤਾਂ, ਟੂਣਿਆਂ-ਟਾਮਣਾਂ ਅਤੇ ਹੋਰ ਕਈ ਦੇਹਧਾਰੀ ਪਾਖੰਡੀਆਂ ਦੇ ਚੁੰਗਲ ਜਾਲ ਵਿੱਚ ਫਸੇ ਹੋਏ ਹਨ।

**ਦੂਜਾ :** *(ਵਿੱਚੋਂ ਗੱਲ ਕਰਦਾ ਹੋਇਆ)* ਬਾਬਾ ਜੀ ! ਸਾਡਾ ਤਾਂ ਅੱਧਾ ਪਿੰਡ ਨਾਮ ਦਾਨ ਵਾਲਿਆਂ ਦੇ ਡੇਰਿਆਂ 'ਤੇ ਜਾ ਫਸਿਆ ਤੇ ਫੋਟੋਆਂ ਨੂੰ ਧੂਫ ਧੁਖਾਉਂਦਾ ।

**ਬਾਬਾ :** ਵੇਖਿਆ ! ਮੇਰੀ ਗੱਲ 'ਚੋਂ ਹੋਰ ਗੱਲ ਨਿਕਲ ਆਈ ਨਾਂ ! ਕਈ ਭੋਲੇ-ਭਾਲੇ ਸਿੱਖ ਗੁਰੂ ਨਾਨਕ ਜੀ ਦਾ ਉਪਦੇਸ਼ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਦਾ ਸਿਧਾਂਤ ਛੱਡ ਕੇ ਦੇਹਧਾਰੀ ਮਨੁੱਖਾਂ ਪਿੱਛੇ ਲੱਗ ਗਏ ਹਨ । ਗੁਰੂ ਸਾਹਿਬ ਤਾਂ ਫੁਰਮਾਉਂਦੇ ਹਨ ਕਿ ਬਾਣੀ ਜਾਂ ਸ਼ਬਦ ਹੀ ਗੁਰੂ ਹੈ:

'ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥'

(ਪੰਨਾ ੬੩੫)

ਹੁਣ ਸੋਚੋ, ਕੰਨਾਂ 'ਚ ਨਾਮ-ਦਾਨ ਦੀਆਂ ਫੂਕਾਂ ਮਰਾਉਣੀਆਂ ਤੇ ਫੋਟੋਆਂ ਨੂੰ ਧੂਫਾਂ ਧੁਖਾਉਣੀਆਂ ਗੁਰੂ ਨਾਨਕ ਦਾ ਦੱਸਿਆ ਮਾਰਗ ਨਹੀਂ ਹੈ; ਇਹ ਤਾਂ ਮਨਮੁਖਾਂ ਦਾ ਰਾਹ ਹੈ ।

**ਪਹਿਲਾ :** ਸਾਡੇ ਪਿੰਡ ਦੇ ਕਈ ਮੰਨਦੇ ਨਹੀਂ, ਕਹਿੰਦੇ 'ਸਤਿਸੰਗ' ਹੀ ਕਰਦੇ ਹਾਂ, ਗੁਨਾਹ ਤਾਂ ਨਹੀਂ ਕਰਦੇ !

**ਬਾਬਾ :** ਪਹਿਲੀ ਗੱਲ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਅਨੁਸਾਰ ਸਤਿਸੰਗ ਜਾਂ ਸਤਿਸੰਗਤ ਕੀ ਹੈ ? ਸਵਾਲ ਹੈ : 'ਸੰਤਸੰਗਤਿ ਕੈਸੀ ਜਾਣੀਐ ?' ਇਸ ਦੇ ਨਾਲ ਹੀ ਉੱਤਰ ਹੈ: 'ਜਿਥੈ ਏਕੋ ਨਾਮੁ ਵਖਾਣੀਐ ਹੁਣ ਢੋਲ ਵਜਾ ਕੇ ਚੌਂਕੀਆਂ ਲਾਉਣ ਵਾਲੇ, ਡੋਲੀਆਂ ਖਿਡਾਉਣ ਵਾਲੇ ਕਹਿਣਗੇ ਕਿ ਸਾਡਾ ਵੀ ਸਤਿਸੰਗ ਹੈ । ਧਾਗੇ ਤਵੀਤ ਦੇਣ ਵਾਲੇ ਤੇ ਮੜ੍ਹੀਆਂ 'ਤੇ ਗਾਉਣ ਵਾਲਿਆਂ ਦੇ ਅਖਾੜੇ ਲਾਉਣ ਵਾਲੇ ਕਹਿਣ— ਕਿ ਸਾਡਾ ਵੀ ਸਤਿਸੰਗ ਹੈ । 'ਇਕ ਪਰਮਾਤਮਾ' ਦੀ ਵਿਚਾਰਧਾਰਾ ਤੋਂ ਤੋੜ ਕੇ ਸਰੀਰਾਂ ਦੀ ਪੂਜਾ ਕਰਾਉਣ ਵਾਲੇ ਕਹਿਣ ਕਿ ਸਾਡਾ ਵੀ ਸਤਿਸੰਗ ਹੈ, ਤਾਂ ਵਿਚਾਰਨਾ ਪਵੇਗਾ ਕਿ ਸਤਿਸੰਗ ਕਿਸ ਨੂੰ ਕਹੀਏ ? ਸਾਨੂੰ ਸਿੱਖਾਂ ਨੂੰ ਤਾਂ ਗੁਰੂ ਪਾਤਸ਼ਾਹ ਦਾ ਉਪਦੇਸ਼ ਹੀ ਮੰਨਣਾ ਚਾਹੀਦਾ ਹੈ । ਗੁਰੂ ਸਾਹਿਬਾਂ ਨੇ ਸ਼ੈਤਾਨ ਜਾਂ ਅਗਿਆਨੀਆਂ ਦੀ ਸੰਗਤ ਨਹੀਂ ਸਗੋਂ ਭਲੇ ਪੁਰਸ਼ਾਂ ਦੀ ਸੰਗਤ ਕਰਨ ਦੀ ਪ੍ਰੇਰਨਾ ਕੀਤੀ ਹੈ :

ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥ (ਪੰਨਾ ੪੧੪)

ਇਸ ਦੇ ਨਾਲ ਹੀ ਸਿੱਖਾਂ ਨੂੰ ਸੁਚੇਤ ਵੀ ਕੀਤਾ ਹੈ ।

**ਦੋਵੇਂ** : *(ਇੱਕ ਆਵਾਜ਼ ਵਿੱਚ)* ਉਹ ਕਿਵੇਂ ?

**ਬਾਬਾ** : ਉਪਦੇਸ਼ ਹੈ ਕਿ ਹਰ ਮਨੁੱਖ ਮੱਤ-ਬੁੱਧੀ ਅਤੇ ਖਿਆਲਾਂ ਪੱਖੋਂ ਉੱਚਾ ਹੋਵੇ ਤੇ ਹਰ ਕੰਮ ਕਰਨ ਲਈ ਅਕਲ ਜਾਂ ਵਿਚਾਰ ਜ਼ਰੂਰੀ ਹੈ । ਫੁਰਮਾਣ ਹੈ :

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥ (ਪੰਨਾ ੧੨੪੫)

ਹੁਣ ਸਿੱਖ-ਪੰਥ ਲਈ ਵਿਚਾਰਨ ਵਾਲੀ ਵੱਡੀ ਗੱਲ ਇਹ ਵੀ ਹੈ ਕਿ 'ਸਿੱਖ ਰਹਿਤ ਮਰਯਾਦਾ' ਵਿੱਚ ਸਿੱਖ ਦੀ ਤਾਰੀਫ ਕੀ ਦੱਸੀ ਹੋਈ ਹੈ ?

**ਦੋਵੇਂ** : ਤੁਸੀਂ ਹੀ ਦੱਸੋ ਬਾਬਾ ਜੀ !

**ਬਾਬਾ** : 'ਜੋ ਇਸਤਰੀ ਜਾਂ ਪੁਰਸ਼ ਇੱਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, *(ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ)* ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ ।'

**ਪਹਿਲਾ** : *(ਭਾਵੁਕ ਹੋ ਕੇ)* ਬਾਬਾ ਜੀ ! ਸਾਡੇ ਪਿੰਡ ਦਾ ਤਾਂ ਮੰਦਾ ਹਾਲ ਹੈ । ਇੱਕ ਤਾਂ ਜਟਾਵਾਂ ਜਿਹੀਆਂ ਵਾਲਾ ਬਾਬਾ ਵੀਰਵਾਰ ਢੋਲ ਖੜਕਾਉਂਦਾ ਤੇ ਪੁੱਛਾਂ ਜਿਹੀਆਂ ਦਿੰਦਾ । ਇੱਕ ਦੂਜੀ ਪੱਤੀ ਵਾਲੇ ਮੜ੍ਹੀਆਂ ਪੂਜਣ ਜਾਂਦੇ ਆ । ਇੱਕ ਲਾਗਲੇ ਪਿੰਡ ਮਾਈ ਕਹਿੰਦੀ ਕਿ ਮੇਰੇ 'ਚ ਪੌਣ ਆਉਂਦੀ ਆ—ਕਈ ਸਿੱਖ ਪਰਿਵਾਰ ਵੀ ਉਥੇ ਚੌਕੀ ਭਰਦੇ ਹਨ ।

**ਬਾਬਾ** : ਗੁਰਮੁਖੋ ! ਇਹੋ ਜਿਹੇ ਭੇਖਧਾਰੀਆਂ ਤੇ ਪਖੰਡੀਆਂ ਦਾ ਗੁਰੂ ਨਾਨਕ ਪਾਤਸ਼ਾਹ ਨੇ ਖੰਡਨ ਕੀਤਾ ਹੈ । ਗੁਰੂ ਜੀ ਨੇ ਤਾਂ ਤੀਰਥ ਇਸ਼ਨਾਨ, ਵਰਤ, ਸੂਤਕ-ਪਾਤਕ, ਜਨੇਊ, ਸਰਾਧ, ਖਾਣ ਪੀਣ ਦੇ ਭਰਮ-ਭੇਦ, ਦਿਨਾਂ-ਦਿਹਾਰਾਂ, ਮਹੂਰਤਾਂ ਦੀ ਵਿਚਾਰ, ਜ਼ਾਤ-ਪਾਤ, ਬੁੱਤ-ਪੂਜਾ ਤੇ ਹੋਰ ਅਨੇਕ ਤਰ੍ਹਾਂ ਦੇ ਕਰਮ—ਕਾਂਡਾਂ ਤੇ ਫੋਕੀਆਂ ਰਸਮਾਂ ਨੂੰ ਪਾਖੰਡ ਕਰਮ ਦੱਸਿਆ ਹੈ । ਜੇਕਰ ਕੋਈ ਸਿੱਖ ਹੋ ਕੇ ਵੀ ਇਹਨਾਂ 'ਤੇ ਵਿਸ਼ਵਾਸ ਕਰਦਾ ਹੈ ਤਾਂ ਉਸ ਨੂੰ ਭਰਮ ਤਿਆਗ ਦੇਣਾ ਚਾਹੀਦਾ ਹੈ । ਗੁਰੂ ਜੀ ਸਿੱਖਿਆ ਦੇ ਰਹੇ ਹਨ :

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ
ਮੜੈ ਮਸਾਣਿ ਨ ਜਾਈ ॥ (ਪੰਨਾ ੬੩੪)

ਇਸੇ ਤਰ੍ਹਾਂ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਤਵੀਤ ਅਤੇ ਜੰਤਰਾਂ ਆਦਿ ਦੀ ਸ਼ਕਲ ਵਿੱਚ ਵੇਚਦੇ ਹਨ, ਉਹਨਾਂ ਦਾ ਜਿਊਣਾ ਫਿਟਕਾਰ ਯੋਗ ਹੈ । ਜੋ ਆਪ ਹੀ ਸਹੀ ਰਾਹ ਤੋਂ ਖੁੰਝੇ ਹੋਏ ਹਨ, ਉਹ ਦੂਜਿਆਂ ਦਾ ਭਲਾ ਕਿਵੇਂ ਕਰਨਗੇ ?

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
(ਪੰਨਾ ੧੨੪੫)

ਇਸੇ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਸੂਹੀ ਰਾਗ ਵਿੱਚ ਫੁਰਮਾਉਂਦੇ ਹਨ :

'ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥' (ਪੰਨਾ ੭੬੬)

ਜਿਨ੍ਹਾਂ ਨੇ ਪ੍ਰਭੂ ਦਾ ਨਾਮ ਹਿਰਦੇ ਵਿੱਚ ਵਸਾ ਲਿਆ ਉਹਨਾਂ ਲਈ ਤੰਤਰ-ਮੰਤਰ ਸਭ ਪਾਖੰਡ ਹਨ ।

**ਦੂਜਾ** : ਪਰ ਸਾਡੇ ਪਿੰਡ ਤਾਂ ਅਜੇ ਵੀ ਕਈ ਸਿੱਖ ਪਰਿਵਾਰ ਸਰਾਧ ਖਵਾਉਂਦੇ ਹਨ । ਸੂਤਕ-ਪਾਤਕ ਵੀ ਮੰਨਦੇ ਹਨ, ਦਿਨਾਂ-ਦਿਹਾਰਾਂ ਦੀ ਵਿਚਾਰ ਵੀ ਕਰਦੇ ਹਨ ਤੇ ਇਹ ਵੀ ਦਾਅਵੇ ਨਾਲ ਕਹਿੰਦੇ ਹਨ ਕਿ ਅਸੀਂ ਸਿੱਖ ਹਾਂ !

**ਬਾਬਾ** : ਜਦੋਂ ਗੁਰੂ ਨਾਨਕ ਦੇਵ ਜੀ ਸੱਚ ਦਾ ਪ੍ਰਚਾਰ ਕਰਦੇ-ਕਰਦੇ ਮੱਕੇ ਗਏ, ਤਾਂ ਕਾਜ਼ੀ ਰੁਕਨਦੀਨ ਨੇ ਸਵਾਲ ਕੀਤਾ ਕਿ ਹਿੰਦੂ ਅਤੇ ਮੁਸਲਮਾਨ ਦੋਹਾਂ ਧਰਮਾਂ ਦੇ ਲੋਕਾਂ ਵਿੱਚੋਂ ਵੱਡਾ ਕੌਣ ਹੈ ? ਗੁਰੂ ਜੀ ਨੇ ਬੜੀ ਦਲੇਰੀ ਨਾਲ ਉੱਤਰ ਦਿੱਤਾ, ਜੋ ਭਾਈ ਗੁਰਦਾਸ ਜੀ ਅਨੁਸਾਰ ਇਉਂ ਅੰਕਿਤ ਹੈ :

ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ। (ਵਾਰ ੧:੩੩)

ਮੈਂ ਤਾਂ ਕਹਾਂਗਾ ਕਿ ਗੁਰ-ਇਤਿਹਾਸ ਤੇ ਗੁਰਬਾਣੀ ਦੀ ਵਿਚਾਰ ਤੋਂ ਸੱਖਣੇ ਇਸ ਤਰ੍ਹਾਂ ਦੇ ਸਿੱਖ ਵੀ ਅੱਜ ਰੋ ਰਹੇ ਹਨ । ਜਿਨ੍ਹਾਂ ਫੋਕਟ ਕਰਮਾਂ ਦਾ ਸਮਾਜ ਵਿੱਚ ਸੁਧਾਰ ਕਰਨ ਲਈ ਗੁਰੂ ਨਾਨਕ ਜੋਤ ਦਸ ਜਾਮਿਆਂ ਵਿੱਚ ਆਈ, ਉਸੇ ਧਰਮ ਦੇ ਵਾਰਸ ਪੰਜ ਸਦੀਆਂ ਪੁਰਾਣੇ ਪਾਖੰਡ-ਜਾਲ ਵਿੱਚ ਫਿਰ ਫਸੀ ਜਾਣ ਤਾਂ ਗੁਰੂ ਸਾਹਿਬਾਂ ਇਹ ਵੀ ਫੁਰਮਾਇਆ :

'ਖੋਜੀ ਉਪਜੈ ਬਾਦੀ ਬਿਨਸੈ.... ॥' (ਪੰਨਾ ੧੨੫੫)

ਭਾਵ ਖੋਜੀ ਮਨੁੱਖ ਵਿਕਾਸ ਕਰਦਾ ਹੈ ਤੇ ਅੰਧਵਿਸ਼ਵਾਸ ਦੇ ਵਾਦ-ਵਿਵਾਦ ਵਿੱਚ ਫਸਿਆ ਮਨੁੱਖ ਆਪਣੀ ਆਤਮਕ ਮੌਤ ਸਹੇੜ ਲੈਂਦਾ ਹੈ ।

**ਪਹਿਲਾ** : *(ਦਲੀਲ ਨਾਲ)* ਵੇਖੋ ਬਾਬਾ ਜੀ! ਕਈ ਲੋਕ ਤਾਂ ਅਨਪੜ੍ਹ ਹਨ; ਉਹਨਾਂ ਬਾਰੇ ਕਹਿ ਦੇਈਦਾ ਕਿ ਇਹਨਾਂ ਦੀ ਸਮਝ ਹੀ ਏਨੀ ਕੁ ਆ, ਪਰ ਕਈ ਪੜ੍ਹੇ-ਲਿਖੇ ਵੀ ਨਸ਼ਿਆਂ ਵਿੱਚ, ਪਾਖੰਡਾਂ, ਜਾਦੂ-ਟੂਣਿਆਂ ਅਤੇ ਅਨਮੱਤੀਆਂ ਦੇ ਡੇਰਿਆਂ ਪਿੱਛੇ ਲੱਗੇ ਹੋਏ ਆ ।

**ਬਾਬਾ** : ਗੁਰੂ ਪਿਆਰਿਓ ! ਵਿੱਦਿਆ ਜਾਂ ਪੜ੍ਹਾਈ ਉਹ ਸਫਲ ਹੈ, ਜਿਸ ਨਾਲ ਕੂੜ ਦੀ ਰਾਸ ਘਟਦੀ ਹੈ ਅਤੇ ਖੋਟੇ-ਖਰੇ ਦੀ ਪਛਾਣ ਆਉਂਦੀ ਹੈ । ਫੁਰਮਾਣ ਹੈ :

ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥

ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥ (ਪੰਨਾ ੧੪੬)

ਗੁਰੂ ਜੀ ਨੇ ਵਿੱਦਿਆ ਅਤੇ ਵਿਦਵਾਨਾਂ ਦੀ ਸੰਗਤ 'ਤੇ ਜ਼ੋਰ ਦਿੱਤਾ ਹੈ ਅਤੇ ਨਾਲ ਜੁਗਤ ਵੀ ਦੱਸੀ ਹੈ :

'ਕਰਣੀ ਬਾਝਹੁ ਤਰੈ ਨ ਕੋਇ ॥' (ਪੰਨਾ ੯੫੨)

ਹੁਣ ਦੁਨਿਆਵੀ ਵਿੱਦਿਆ ਨਾਲ ਗੁਰਮਤਿ ਵਿੱਦਿਆ ਵੀ ਜ਼ਰੂਰੀ ਹੈ । ਜੋ ਲੋਕ ਗੁਰੂ ਦੀ ਮੱਤ ਨੂੰ ਛੱਡ ਬੈਠੇ ਹਨ, ਉਹ ਝੂਠੇ ਧੰਦਿਆਂ ਵਿੱਚ ਹੀ ਫਸੇ ਰਹਿੰਦੇ ਹਨ। ਮਾਰੂ ਰਾਗ ਵਿੱਚ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ :

ਗੁਰਮਤਿ ਛੋਡਹਿ ਉਝੜਿ ਜਾਈ ॥ ਮਨਮੁਖਿ ਰਾਮੁ ਨ ਜਪੈ ਅਵਾਈ ॥

ਪਚਿ ਪਚਿ ਬੂਡਹਿ ਕੂੜੁ ਕੰਮਾਵਹਿ ਕੂੜਿ ਕਾਲੁ ਬੈਰਾਈ ਹੇ॥

(ਪੰਨਾ ੧੦੨੫)

ਦੂਜਾ : ਦਰਅਸਲ ਬਾਬਾ ਜੀ, ਅੱਜ ਸਾਡੇ ਕਈ ਸਿੱਖ ਪਰਿਵਾਰ ਅਗਿਆਨਤਾ ਵਿੱਚ ਅਤੇ ਕਈ ਝੂਠੇ ਹੰਕਾਰ ਵਿੱਚ ਗੁਰੂ ਦੀ ਮੱਤ ਭੁੱਲਦੇ ਜਾ ਰਹੇ ਹਨ । ਕਈਆਂ 'ਤੇ ਪੱਛਮੀ ਸੱਭਿਆਚਾਰ ਦਾ ਪ੍ਰਭਾਵ ਜ਼ਿਆਦਾ ਪੈ ਰਿਹਾ ਹੈ ਜੋ ਆਪਣੀ ਬੋਲੀ, ਪਹਿਰਾਵਾ, ਧਰਮ, ਸੱਭਿਆਚਾਰ ਤੋਂ ਬੇਮੁੱਖ ਹੋਣਾ ਫ਼ਖਰ ਸਮਝਦੇ ਹਨ ।

ਬਾਬਾ : ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਸੰਤ ਰਾਗ ਵਿੱਚ ਐਸੇ ਲੋਕਾਂ ਨੂੰ ਮੱਤ ਦਿੰਦਿਆਂ ਇੱਕ ਸੁੰਦਰ ਤਸਵੀਰ ਖਿੱਚੀ ਹੈ ਕਿ ਉਸ ਸਮੇਂ ਪਹਾੜੀ ਰਾਜਪੂਤ ਮੁਸਲਮਾਨ ਬਾਦਸ਼ਾਹਾਂ ਦੀਆਂ ਈਨਾਂ ਮੰਨ ਕੇ ਆਪਣੇ ਆਪ ਨੂੰ 'ਮੀਆਂ' ਅਖਵਾ ਕੇ ਫ਼ਖਰ ਮਹਿਸੂਸ ਕਰਦੇ ਸਨ ਹਾਲਾਂਕਿ ਇਹ ਬਦੇਸ਼ੀ ਜਰਵਾਣਿਆਂ ਤੇ ਹੁਕਮਰਾਨਾਂ ਦਾ ਦਿੱਤਾ ਹੋਇਆ ਖਿਤਾਬ 'ਮੀਆਂ ਮੱਥੇ 'ਤੇ ਗੁਲਾਮੀ ਦਾ ਕਲੰਕ ਸੀ, ਜਿਵੇਂ: ***ਅੱਜ ਕਈ ਸਾਡੇ ਸਿੱਖ ਨੌਜਵਾਨ ਕੇਸਾਂ ਦੀ ਬੇਅਦਬੀ, ਟੋਪੀ ਪਹਿਨਣੀ, ਸ਼ਰਾਬਾਂ-ਕਬਾਬਾਂ ਆਦਿ ਨੂੰ ਫੈਸ਼ਨ ਸਮਝਦੇ ਹੋਏ, ਧਰਮ ਤੇ ਸੱਭਿਆਚਾਰ ਤੋਂ ਬੇਮੁੱਖ ਹੋ ਰਹੇ ਹਨ । ਕਈ ਮਰਦ-ਇਸਤਰੀਆਂ ਆਪਣੇ ਨਾਮ ਨਾਲ ਸਿੰਘ ਅਤੇ ਕੌਰ ਲਿਖਣਾ ਹੱਤਕ ਸਮਝਦੇ ਹਨ। ਹੋਰ ਵੀ ਫਜ਼ੂਲ ਅਨਮੱਤੀਆਂ ਦੀ ਭੇਡ-ਚਾਲ ਵਿੱਚ ਪੈ ਗਏ ਹਨ।*** ਐਸੇ ਹੀ ਆਕੜਖਾਨਾਂ ਨੂੰ ਗੁਰੂ ਜੀ ਨੇ ਪਤਾ ਕੀ ਕਿਹਾ ?

ਦੋਵੇਂ : ਹਾਂ ਜੀ ! ਕੀ ਕਿਹਾ ?

ਬਾਬਾ : ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ (ਪੰਨਾ ੧੧੯੧)

ਇਸੇ ਤਰ੍ਹਾਂ ਖੱਤਰੀ (ਕਸ਼ੱਤਰੀ) ਜੋ ਕਦੀ ਤਲਵਾਰ ਦੇ ਧਨੀ ਸਮਝੇ ਜਾਂਦੇ ਸਨ ਉਹ ਵੀ ਉਸ ਸਮੇਂ ਬੇਅਣਖੇ ਹੋ ਚੁੱਕੇ ਸਨ । ਰਾਗ ਧਨਾਸਰੀ ਵਿੱਚ ਗੁਰੂ ਜੀ ਦਾ ਫੁਰਮਾਣ ਹੈ :

'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥' (ਪੰਨਾ ੬੬੩)

ਇਹ ਸਿੱਖਿਆ ਤਾਂ ਹਰ ਧਰਮ ਦੇ ਮਨੁੱਖ ਲਈ ਹੈ । ਇਸ ਲਈ ਸਿੱਖ-ਪੰਥ ਨੂੰ ਵੀ ਆਪਣੇ ਧਰਮ, ਬੋਲੀ, ਸੱਭਿਆਚਾਰ 'ਤੇ ਸਗੋਂ ਫ਼ਖਰ ਕਰਨਾ ਚਾਹੀਦਾ ਹੈ; ਅਨਮੱਤੀਆਂ ਪਿੱਛੇ ਲੱਗ ਕੇ 'ਮਲੇਛ ਭਾਖਿਆ ਗਹੀ' ਵਾਲੀ ਗੱਲ ਨਹੀਂ ਦੁਹਰਾਉਣੀ ਚਾਹੀਦੀ ।

**ਪਹਿਲਾ** : ਕਈਆਂ ਨੂੰ ਬਾਬਾ ਜੀ ਹੰਕਾਰ ਵੀ ਹੋ ਜਾਂਦਾ । ਹੁਣ ਸਾਡੇ ਪਿੰਡ ਦਾ ਇੱਕ ਨੌਜਵਾਨ ਇਹ ਕਹਿੰਦਾ ਰਹਿੰਦਾ ਕਿ ਸਾਡੇ ਵਿੱਚ ਤਰਕਸ਼ੀਲਤਾ ਨਹੀਂ ਹੈ । ਬਸ, ਮੈਂ ਜੋ ਕਹਿਨਾ, ਉਹੀ ਠੀਕ ਆ ।

**ਬਾਬਾ** : ਬਿਨਾਂ ਸਮਝ ਅਤੇ ਵਿਚਾਰ ਤੋਂ ਕਈਆਂ ਨੇ ਬਹੁਤ ਕੁਝ ਕਿਹਾ ਹੈ । ਉਸ ਨੌਜਵਾਨ ਨੂੰ ਪਿਆਰ ਨਾਲ ਕਹੋ ਕਿ ਗੁਰਮਤਿ ਵਿੱਚ ਇਕੱਲਾ ਤਰਕ ਹੀ ਨਹੀਂ, ਨਾਲ ਬਿਬੇਕ ਵੀ ਹੈ । ਗੁਰੂ ਅਤੇ ਗੁਰਬਾਣੀ ਦੀ ਵਿਚਾਰਧਾਰਾ ਸਮਝੋ, ਅਸੀਂ ਤਰਕਸ਼ੀਲ ਦੇ ਨਾਲ ਬਿਬੇਕਸ਼ੀਲ ਵੀ ਹਾਂ ।

**ਦੋਵੇਂ** : *(ਇੱਕ ਆਵਾਜ਼ ਵਿੱਚ)* ਬਾਬਾ ਜੀ ਤੁਹਾਡਾ ਸਮਾਂ ਵੀ ਕਾਫੀ ਲੈ ਲਿਆ ਹੈ ਤੇ ਗੱਲ ਵੀ ਬੜੀ ਦਿਲਚਸਪ ਹੈ । ਇਕੱਲੇ ਗੁਰੂ ਨਾਨਕ ਪਾਤਸ਼ਾਹ ਦੇ ਜੀਵਨ-ਇਤਿਹਾਸ ਵਿੱਚੋਂ ਹੀ ਚਾਨਣਾ ਪਾਉਣ ਦੀ ਕਿਰਪਾ ਕਰੋ ।

**ਬਾਬਾ** : ਮੈਂ ਗੁਰੂ ਨਾਨਕ ਪਾਤਸ਼ਾਹ ਦੇ ਜੀਵਨ-ਇਤਿਹਾਸ ਵਿੱਚੋਂ ਕੁਝ ਕੁ ਹਵਾਲੇ ਦੇ ਰਿਹਾ ਹਾਂ। ਜਿਵੇਂ ਆਮ ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਬਚਪਨ ਵਿੱਚ ਜਨੇਊ ਪਾਉਣ ਤੋਂ ਇਨਕਾਰ ਕਰ ਦਿੱਤਾ । ਵਿਚਾਰਿਆ ਜਾਵੇ ਤਾਂ ਇਨਕਾਰ ਨਹੀਂ ਕੀਤਾ ਸਗੋਂ ਇਸ ਪਾਖੰਡ 'ਤੇ ਤਰਕ ਕਰ ਕੇ ਬਿਬੇਕ ਨਾਲ ਰਸਮੀ ਜਨੇਊ ਪਾਉਣ ਦੀ ਥਾਂ ਦਇਆ, ਸੰਤੋਖ, ਜਤੁ, ਸਤੁ ਵਾਲੇ ਜਨੇਊ ਦੀ ਮੰਗ ਕੀਤੀ ਸੀ ਕਿਉਂਕਿ ਰਸਮੀ ਜਨੇਊ ਵਿੱਚ ਇਹ ਗੁਣ ਨਹੀਂ ਸਨ । ਇਸੇ ਤਰ੍ਹਾਂ ਸੁਲਤਾਨਪੁਰ ਵਿੱਚ ਨਵਾਬ ਤੇ ਕਾਜ਼ੀ ਨੂੰ ਨਿਮਾਜ਼ ਪੜ੍ਹਦਿਆਂ ਸਮਝਾਇਆ ਕਿ ਤੁਹਾਡਾ ਮਨ ਤਾਂ ਕਿਤੇ ਹੋਰ ਪਿਆ ਫਿਰਦਾ ਹੈ । ਹਰਦੁਆਰ ਜਾ ਕੇ ਪੱਛਮ ਵੱਲ ਪਾਣੀ ਸੁੱਟਣਾ ਸ਼ੁਰੂ ਕੀਤਾ ਤਾਂ ਲੋਕਾਂ ਨੂੰ ਸਮਝ ਆਈ ਕਿ ਜੇਕਰ ਪੰਜਾਬ ਦੇ ਖੇਤਾਂ ਤੱਕ ਪਾਣੀ ਨਹੀਂ ਪਹੁੰਚ ਸਕਦਾ ਤਾਂ ਕਰੋੜਾਂ ਮੀਲ ਦੂਰ ਮੋਏ ਪਿੱਤਰਾਂ ਤੱਕ ਕਿਵੇਂ ਪਹੁੰਚੇਗਾ ? ਮੱਕੇ ਜਾ ਕੇ ਪੈਰ ਕਾਅਬੇ ਵੱਲ ਕੀਤੇ ਤਾਂ ਇਹ ਸਮਝਾਉਣ ਲਈ ਕਿ ਅੱਲਾ ਤਾਂ ਹਰ ਪਾਸੇ ਮੌਜੂਦ ਹੈ। ਮਲਕ ਭਾਗੋ ਦੀ ਲੁੱਟ ਦੀ ਕਮਾਈ ਨਾਲ ਬਣੇ ਪਦਾਰਥ ਨਹੀਂ ਖਾਧੇ, ਇਹ ਦੱਸਣ ਲਈ ਕਿ ਹੱਕ ਦੀ ਕਮਾਈ ਭਾਈ ਲਾਲੋ ਵਾਂਗ ਕੀਤੀ ਜਾਣੀ ਚਾਹੀਦੀ ਹੈ । ਜਗਨਨਾਥਪੁਰੀ ਦੇ ਪੰਡਤਾਂ ਦੀ ਆਰਤੀ 'ਤੇ ਤਰਕ ਕਰ ਕੇ ਸੱਚੀ ਕੁਦਰਤ ਦੀ ਆਰਤੀ ਦੇ ਅਰਥ-ਸ਼ਬਦ ਰਾਹੀਂ ਸਮਝਾਏ । ਗੱਲ ਕੀ, ਸਮਾਜ ਅਤੇ ਧਰਮ ਦੇ ਠੇਕੇਦਾਰਾਂ, ਰਾਜਨੀਤਿਕਾਂ ਜਿੱਥੇ ਤਰਕ ਕੀਤਾ, ਉਥੇ ਉਸ ਦਾ ਬਿਬੇਕ ਨਾਲ ਉੱਤਰ ਵੀ ਦਿੱਤਾ । ਇਸ ਲਈ ਹਰ ਸਿੱਖ ਨੂੰ ਫ਼ਖਰ ਹੋਣਾ ਚਾਹੀਦਾ ਹੈ ਕਿ ਸਾਡਾ ਪੰਥ ਬਿਬੇਕਸ਼ੀਲਾਂ ਦਾ ਪੰਥ ਹੈ ।

**ਦੂਜਾ** : ਗੁਰੂ ਨਾਨਕ ਪਾਤਸ਼ਾਹ ਨੇ ਉਪਦੇਸ਼ਾਂ ਨਾਲ ਐਨੇ ਲੋਕਾਂ ਨੂੰ ਸਿੱਧੇ ਰਾਹ ਪਾਇਆ। ਉਹਨਾਂ ਪਾਸ ਕਿਹੜੀ ਸ਼ਕਤੀ ਸੀ, ਜਿਸ ਨਾਲ ਪੱਥਰ-ਦਿਲ ਲੋਕ ਵੀ ਉਹਨਾਂ ਦੇ ਚਰਨੀਂ ਆ ਪਏ ?

**ਬਾਬਾ** : ਇਸ ਸਬੰਧੀ ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਗੁਰੂ ਜੀ ਦਾ ਉੱਤਰ ਹੁੰਦਾ ਸੀ :

ਬਾਝੋ ਸਚੇ ਨਾਮ ਦੇ, ਹੋਰੁ ਕਰਾਮਾਤਿ ਅਸਾਂ ਤੇ ਨਾਹੀ । (੧:੪੩)

ਜਾਂ ਫਿਰ

ਗੁਰੁ ਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀ ਹੈ ਰਾਈ । (ਵਾਰ ੧:੪੨)

ਅੱਜ ਸਾਡੇ ਭੋਲੇ-ਭਾਲੇ ਸਿੱਖ, ਸੰਗਤ ਅਤੇ ਬਾਣੀ ਦਾ ਆਸਰਾ ਛੱਡ ਕੇ ਦੇਹਧਾਰੀ, ਪਾਖੰਡੀਆਂ ਪਿੱਛੇ ਭੱਜੇ ਫਿਰਨ ਤਾਂ ਉਹਨਾਂ ਦੀ ਬਦਕਿਸਮਤੀ ਹੈ ।

**ਪਹਿਲਾ** : ਬਾਬਾ ਜੀ ! ਇੱਕ ਗੱਲ ਦੀ ਸਮਝ ਨਹੀਂ ਆਉਂਦੀ ਕਿ ਪਿਛਲੇ ਸਾਲ ਸਾਡੇ ਪਿੰਡ ਗੁਰਪੁਰਬ 'ਤੇ ਇੱਕ ਸਾਧੂ ਮਹਾਤਮਾ ਆਏ ਸਨ; ਉਹ ਕਹਿੰਦੇ ਸਨ ਕਿ ਗੁਰੂ ਨਾਨਕ ਦੇਵ ਜੀ ਪੜ੍ਹੇ ਨਹੀਂ, ਅਨਪੜ੍ਹ ਸਨ । ਅੱਜ ਵੀ ਕੀ ਧਰਮ ਦੇ ਖੇਤਰ ਵਿੱਚ ਪੜ੍ਹਿਆਂ ਦੀ ਲੋੜ ਨਹੀਂ ਹੈ ?

**ਬਾਬਾ** : *(ਕੁਝ ਭਾਵੁਕ ਹੋ ਕੇ)* ਐਸਾ ਪ੍ਰਚਾਰ ਕਰਨ ਵਾਲਿਆਂ ਨੇ ਸਿੱਖ ਕੌਮ ਦਾ ਸਭ ਤੋਂ ਵੱਡਾ ਨੁਕਸਾਨ ਕੀਤਾ ਹੈ । 'ਗੁਰੂ ਨਾਨਕ ਦੇਵ ਜੀ ਨਹੀਂ ਪੜ੍ਹੇ' ਇਹ ਬੋਲਣ ਵਾਲੇ ਜਾਂ ਲਿਖਣ ਵਾਲੇ ਪਤਾ ਨਹੀਂ ਗੁਰੂ ਜੀ ਦੀ ਕਿਹੜੀ ਵਡਿਆਈ ਕਰ ਰਹੇ ਹਨ? ਕਈ ਭਾਸ਼ਾਵਾਂ ਦੀ ਜਾਣਕਾਰੀ ਰੱਖਣ ਵਾਲੇ, ਸਭ ਧਰਮਾਂ ਦਾ ਗਿਆਨ ਰੱਖਣ ਵਾਲੇ, ਸਿੱਧਾਂ, ਨਾਥਾਂ, ਕਾਜ਼ੀਆਂ, ਬ੍ਰਾਹਮਣਾਂ ਨਾਲ ਵਿਚਾਰ-ਚਰਚਾ ਕਰਨ ਵਾਲੇ, ਕੁਰਾਹੇ ਪਏ ਅਗਿਆਨੀਆਂ ਨੂੰ ਦਲੀਲ ਨਾਲ ਸਿੱਧੇ ਰਾਹ ਪਾਉਣ ਵਾਲੇ, ਗਿਆਨ ਵਿਗਿਆਨ ਦੀ ਸੋਝੀ ਦੇਣ ਵਾਲੇ, ਮਹਾਨ ਦੂਰ-ਅੰਦੇਸ਼, ਕੀ ਉਹ ਪੜ੍ਹੇ ਨਹੀਂ ਸਨ? ਕਮਾਲ ਐ ਐਸੇ ਪ੍ਰਚਾਰਕਾਂ ਦੇ ! ਐਸੇ ਲੋਕਾਂ ਨੇ ਗੁਰੂ ਜੀ ਦਾ ਜੀਵਨ ਫਲਸਫਾ ਸਮਝਿਆ ਹੀ ਨਹੀਂ। ਉਹਨਾਂ ਨਾਲ ਕਰਾਮਾਤੀ ਕਹਾਣੀਆਂ ਜੋੜੀ ਜਾਣਾ ਠੀਕ ਨਹੀਂ ਹੈ, ਜਿਵੇਂ ਕਈ ਕਹਿ ਦਿੰਦੇ ਆ ਕਿ ਗੁਰੂ ਜੀ ਅੱਖਾਂ ਮੀਚ ਕੇ ਹੀ ਹਜ਼ਾਰਾਂ ਮੀਲ ਚਲੇ ਜਾਂਦੇ ਸਨ । ਇਹ ਉਹਨਾਂ ਦੀ ਵਡਿਆਈ ਨਹੀ ਹੈ, ਸਗੋਂ ਵਡਿਆਈ ਇਹ ਹੈ ਕਿ ਗੁਰੂ ਜੀ ਨੇ ਸੰਸਾਰ ਨੂੰ ਤਾਰਨ ਲਈ ਹਜ਼ਾਰਾਂ ਮੀਲ ਸਫਰ ਕੀਤਾ ਹੈ । ਸੱਚ ਦਾ ਹੋਕਾ ਦਿੰਦਿਆਂ ਅਨੇਕ ਜ਼ਫਰ ਜਾਲੇ ਹਨ । ਗੁਰੂ ਸਾਹਿਬਾਂ ਤੋਂ ਤਾਂ ਸਿੱਖਾਂ ਦਾ ਰੋਮ-ਰੋਮ ਕੁਰਬਾਨ ਹੋਣਾ ਚਾਹੀਦਾ ਹੈ । ਜਿੰਨੇ ਉਤਸ਼ਾਹ ਨਾਲ ਅਸੀਂ ਗੁਰਪੁਰਬ ਮਨਾਉਨੇ ਆਂ, ਇੰਨੇ ਉਤਸ਼ਾਹ ਨਾਲ ਗੁਰੂ ਜੀ ਦੀਆਂ ਸਿੱਖਿਆਵਾਂ 'ਤੇ ਅਮਲ ਵੀ ਕਰਨਾ ਚਾਹੀਦਾ ਹੈ ।

ਦੂਜਾ : *(ਕੁਝ ਗੰਭੀਰ ਹੋ ਕੇ)* ਸਾਡੀ ਸਿੱਖ ਕੌਮ ਪਾਸ ਗੁਰੂ ਸਾਹਿਬਾਂ ਦਾ ਬਖਸ਼ਿਆ ਹੋਇਆ ਐਨਾ ਵੱਡਾ ਗਿਆਨ ਦਾ ਖਜ਼ਾਨਾ ਹੈ, ਫਿਰ ਵੀ ਕਈ ਸਿੱਖ ਪਰਿਵਾਰ ਗੁਰੂ ਸਾਹਿਬਾਂ ਦੀਆਂ ਸਿੱਖਿਆਵਾਂ ਵਿਸਾਰ ਕੇ ਦਰ-ਦਰ ਕਿਉਂ ਭਟਕ ਰਹੇ ਹਨ ?

ਬਾਬਾ : ਕਹਿੰਦੇ, ਪੁਰਾਣੇ ਸਮੇਂ ਦੀ ਗੱਲ ਹੈ ਕਿ ਕਿਸੇ ਰਾਜੇ ਨੇ ਇੱਕ ਭੋਲੇ-ਭਾਲੇ ਆਦਮੀ ਦੀ ਸੇਵਾ ਤੋਂ ਖੁਸ਼ ਹੋ ਕੇ ਖੂਹ ਹੀ ਉਸ ਦੇ ਨਾਮ ਲਵਾ ਦਿੱਤਾ ਪਰ ਉਸ ਭੋਲੇ ਨੂੰ ਖੂਹ 'ਚੋਂ ਪਾਣੀ ਨਹੀਂ ਸੀ ਭਰਨਾ ਆਉਂਦਾ । ਜਦੋਂ ਪਿਆਸ ਲੱਗੀ ਤਾਂ ਕਿਸੇ 'ਮਸ਼ਕ' ਵਾਲੇ ਅੱਗੇ ਘੁੱਟ ਪਾਣੀ ਲਈ ਤਰਲੇ ਕੱਢ ਰਿਹਾ ਸੀ । ਕਿਸੇ ਸਿਆਣੇ ਨੂੰ ਸਾਰੀ ਕਹਾਣੀ ਦਾ ਪਤਾ ਸੀ । ਉਹ ਕਹਿੰਦਾ, 'ਓਏ ਭੋਲਿਆ ! ਖੂਹ ਦਾ ਮਾਲਕ ਹੋ ਕੇ ਮਸ਼ਕ ਵਾਲੇ ਦੀਆਂ ਮਿੰਨਤਾਂ ਕਰਨ ਡਿਹਾਂ, ਤੇਰੀ ਅਕਲ ਨੂੰ ਕੀ ਹੋ ਗਿਆ?' ਬੱਸ ਕਈ ਸਿੱਖ ਪਰਿਵਾਰਾਂ ਦਾ ਵੀ ਇਹੋ ਹਾਲ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੈਸੇ ਗਿਆਨਮਈ ਅਥਾਹ ਸਮੁੰਦਰ ਨੂੰ ਛੱਡ ਕੇ, ਗੁਰੂ ਸਾਹਿਬ ਦੀਆਂ ਮਹਾਨ ਸਿੱਖਿਆਵਾਂ ਵਿਸਾਰ ਕੇ, ਕੋਈ ਕਿਸੇ ਮਸ਼ਕ ਵਾਲੇ ਪਿੱਛੇ ਭਟਕ ਰਿਹਾ, ਕੋਈ ਕਿਸੇ ਪਿੱਛੇ । ਐਸੇ ਮਨੁੱਖਾਂ ਲਈ ਗੁਰੂ ਜੀ ਨੇ ਦੋਹਾਗਣਿ ਸ਼ਬਦ ਵਰਤਿਆ ਹੈ :

> ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥
> ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ॥ (ਪੰਨਾ ੧੮)

ਦੋਵੇਂ : *(ਇੱਕ ਆਵਾਜ਼ ਵਿੱਚ)* ਵਾਹ ਬਾਬਾ ਜੀ ! ਇਹਨੂੰ ਕਹਿੰਦੇ ਨੇ 'ਸੌ ਹੱਥ ਰੱਸਾ, ਸਿਰੇ 'ਤੇ ਗੰਢ' । ਅੱਜ ਕੌਮ ਨੂੰ ਵੱਡੀ ਪੱਧਰ 'ਤੇ ਐਸੇ ਪ੍ਰਚਾਰ ਦੀ ਲੋੜ ਹੈ ।

ਬਾਬਾ : ਤੇ ਇਸ ਦੇ ਨਾਲ ਹੀ ਲੋੜ ਹੈ, ਨੌਜਵਾਨ ਪੀੜ੍ਹੀ ਨੂੰ ਹੰਭਲਾ ਮਾਰਨ ਦੀ । ਕੌਮ ਦਾ ਭਵਿੱਖ ਤੁਸੀਂ ਹੋ ਪੁੱਤਰੋ ! ਜੇ ਤੁਹਾਡੇ ਜਿਹੇ ਸੂਝਵਾਨ ਅਤੇ ਲਗਨ ਵਾਲੇ ਨੌਜਵਾਨ 'ਸੱਚ' ਦੇ ਪ੍ਰਚਾਰ ਲਈ ਬਾਬੇ ਨਾਨਕ ਦੇ ਦਰਸਾਏ ਰਾਹ ਉੱਤੇ ਕਮਰਕੱਸੇ ਕਰ ਕੇ ਤੁਰ ਪੈਣ ਅਤੇ ਗੁਰਮਤਿ ਗਿਆਨ ਦੀ ਲਹਿਰ ਚਲਾ ਦੇਣ ਤਾਂ ਸਾਰੇ ਵਹਿਮ-ਭਰਮ, ਕਰਮ-ਕਾਂਡ ਅਤੇ ਪਾਖੰਡ ਆਪਣੇ ਆਪ ਹੂੰਝੇ ਜਾਣਗੇ । ਸਭ ਸਿੱਖ ਸਭਾ ਸੁਸਾਇਟੀਆਂ, ਧਾਰਮਿਕ ਸੰਗਠਨਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ-ਛਾਇਆ ਹੇਠ, ਪੰਥਕ-ਮਰਯਾਦਾ 'ਤੇ ਪਹਿਰਾ ਦਿੰਦਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਗਵਾਈ ਲੈ ਕੇ ਗੁਰਮਤਿ ਮਿਸ਼ਨ ਪ੍ਰਤੀ ਇਕਸੁਰਤਾ, ਇਕਸਾਰਤਾ ਅਤੇ ਸੁਹਿਰਦ ਭਾਵਨਾ ਨਾਲ ਚੱਲਣਾ ਚਾਹੀਦਾ ਹੈ । ਸਿੱਖ ਸਦਾ ਹੀ ਆਸ਼ਾਵਾਦੀ ਹੈ । ਆਪਾਂ ਵੀ ਗੁਰੂ ਨਾਨਕ ਗੁਰਪੁਰਬ 'ਤੇ ਤੁਹਾਡੇ ਪਿੰਡ ਵਾਸੀਆਂ ਨੂੰ ਪਿਆਰ-ਸਤਿਕਾਰ ਨਾਲ ਪ੍ਰੇਰਾਂਗੇ । ਗੁਰੂ ਜੀ ਦੇ ਉਪਦੇਸ਼ ਹਰ ਸਿੱਖ ਦੇ ਹਿਰਦੇ 'ਚ ਵੱਸ ਜਾਣ ਤਾਂ ਕੋਈ ਵੀ ਨਾਨਕ ਨਾਮ-ਲੇਵਾ ਹੋਰਨਾਂ ਦਰਾਂ 'ਤੇ ਨਹੀਂ ਭਟਕੇਗਾ । ਮਾਰੂ ਰਾਗ ਵਿੱਚ ਗੁਰੂ ਜੀ ਦਾ ਫੁਰਮਾਣ ਹੈ :

> ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ
> ਇਉ ਆਤਮ ਰਾਮੈ ਲੀਨਾ ਹੇ ॥ (ਪੰਨਾ ੧੦੨੮)

ਸਿੱਖ ਦਾ ਵਿਸ਼ਵਾਸ ਇੰਨਾ ਪੱਕਾ ਹੋਣਾ ਚਾਹੀਦਾ ਹੈ । ਫਿਰ ਹਰ ਮੈਦਾਨ ਫਤਹਿ ਤੇ ਪੰਥ ਦੀ ਚੜ੍ਹਦੀ ਕਲਾ ਹੋਵੇਗੀ । ਚੰਗਾ ਬਈ ਗੁਰਮੁਖੋ ! ਖੁਲ੍ਹੀਆਂ ਵਿਚਾਰਾਂ ਤੁਹਾਡੇ ਪਿੰਡ ਗੁਰਪੁਰਬ 'ਤੇ ਕਰਾਂਗੇ ।

*(ਬਾਬਾ ਕੱਥਾ ਸਿੰਘ ਇਥੇ ਸਮਾਪਤੀ ਕਰਦਾ ਹੈ; ਦੋਵੇਂ ਨੌਜਵਾਨ ਫ਼ਤਹਿ ਬੁਲਾ ਕੇ ਵਿਦਾ ਹੁੰਦੇ ਹਨ)*

*ਫੇਡ ਆਊਟ*



## ਝਾਕੀ—ਅੱਠਵੀਂ

*(ਇਹ ਸੀਨ ਇੱਕ ਪਿੰਡ ਦੀ ਸੱਥ ਦਾ ਹੈ—ਜਿਥੇ ਤਿੰਨ ਨੌਜਵਾਨ ਬੈਠੇ ਹਨ—ਦੋ ਨੌਜਵਾਨ ਹੱਥ 'ਤੇ ਤੰਬਾਕੂ ਮਲ ਰਹੇ ਹਨ ਅਤੇ ਤੀਜਾ ਡੱਬੀ ਵਿੱਚੋਂ ਸਿਗਰੇਟ ਕੱਢ ਕੇ ਮਾਚਸ ਨਾਲ ਜਲਾ ਰਿਹਾ ਹੈ । ਇਕ ਪਾਸਿਓਂ ਬਾਬਾ ਕੱਥਾ ਸਿੰਘ ਆਉਂਦਾ ਹੈ)*

*(ਮੰਚ 'ਤੇ ਤੰਬਾਕੂ ਦੀ ਪੁੜੀ ਜਾਂ ਸਿਗਰੇਟ ਵਰਤਣ ਦੀ ਲੋੜ ਨਹੀਂ; ਇਹਨਾਂ ਦੀ ਜਗ੍ਹਾ ਖੰਡ ਦੀ ਪੁੜੀ ਤੇ ਸਫੈਦ ਪੇਪਰ ਰੋਲ ਕਰ ਕੇ ਸ਼ੋਅ ਕੀਤਾ ਜਾ ਸਕਦਾ ਹੈ)*

**ਬਾਬਾ** : *(ਆਪਣੇ ਆਪ ਨਾਲ ਗੱਲਾਂ ਕਰਦਾ ਹੋਇਆ)* ਕੱਥਾ ਸਿਆਂ, ਇਹਨਾਂ ਨੌਜਵਾਨਾਂ ਦਾ ਕੀ ਹਾਲ ਹੋਵੇਗਾ ਜੋ ਆਪਣੇ ਹੱਥੀਂ ਖੁਦ ਹੀ ਜ਼ਹਿਰ ਖਾਂਦੇ ਰਹਿੰਦੇ ਹਨ । ਕੀ ਇਹਨਾਂ ਨੂੰ ਕਿਸੇ ਨੇ ਸਮਝਾਇਆ ਨਹੀਂ ਜਾਂ ਫਿਰ ਇਹ ਸਮਝਣਾ ਹੀ ਨਹੀਂ ਚਾਹੁੰਦੇ ? ਅੱਜ ਇਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਹੀ ਕਰ ਕੇ ਦੇਖ ਲੈ ! *(ਨਜ਼ਦੀਕ ਆ ਕੇ)* ਕਿਉਂ ਬਈ ਜਵਾਨੋ ! ਕੀ ਤੰਬਾਕੂ ਖਾਣਾ ਜ਼ਰੂਰੀ ਐ ?

**ਪਹਿਲਾ** : ਬੱਸ ਐਵੇਂ ਬਾਬਾ ਜੀ ! ਰੱਸੇ ਖਾਣੇ ਪਸ਼ੂਆਂ ਵਾਂਗੂ ਆਦਤ ਪੈ ਗਈ ਆ, ਹੋਰ ਕੋਈ ਗੱਲ ਨਹੀਂ ।

**ਬਾਬਾ** : ਪੁੱਤਰੋ ! ਆਦਤ ਚੰਗੀ ਵੀ ਪਾਈ ਜਾ ਸਕਦੀ ਹੈ, ਤੁਸੀਂ ਬੁਰੀ ਕਿਉਂ ਪਾਈ ?

**ਦੂਜਾ** : ਬਾਬਾ ਜੀ ! ਕੀ ਇਹ ਤੰਬਾਕੂ–ਜਰਦਾ ਲਾਉਣਾ ਬਹੁਤ ਬੁਰੀ ਗੱਲ ਐ ?

**ਬਾਬਾ** : ਬੁਰੀ ਵਰਗੀ ਬੁਰੀ, ਤੁਸੀਂ ਤਾਂ ਆਪਣੇ ਆਪ ਨੂੰ ਬੀਮਾਰੀ ਲਾਈ ਹੋਈ ਐ, ਤੇ ਵੱਡੀਆਂ ਬੀਮਾਰੀਆਂ ਨੂੰ ਸੱਦਾ ਦੇ ਰਹੇ ਹੋ ।

**ਤੀਜਾ** : ਲਉ, ਇਹ ਵੀ ਕੋਈ ਬੀਮਾਰੀ ਆ, ਇਹ ਤਾਂ ਸਸਤਾ ਨਸ਼ਾ ਆ, ਰੁਪਈਏ ਦੀ ਪੁੜੀ।

**ਬਾਬਾ** : ਵਾਹ ਬਈ ਵਾਹ, ਅਖੇ ਸਸਤਾ ਨਸ਼ਾ ! ਭਲਿਓ ਮਾਣਸੋ, ਤੁਹਾਨੂੰ ਕੋਈ ਜ਼ਹਿਰ ਦੀ ਪੁੜੀ ਮੁਫਤ ਦੇ ਦੇਵੇ ਤਾਂ ਖਾ ਲਉਗੇ ?

**ਤਿੰਨੇ** : *(ਇੱਕ ਆਵਾਜ਼ ਵਿੱਚ)* ਨਾ, ਉਹ ਖਾ ਕੇ ਅਸੀਂ ਮਰਨਾ ?

**ਬਾਬਾ** : ਸ਼ਾਬਾਸ਼ ! ਇਹਦਾ ਮਤਲਬ ਤੁਸੀਂ ਜ਼ਿੰਦਗੀ ਨੂੰ ਪਿਆਰ ਕਰਦੇ ਹੋ !

**ਪਹਿਲਾ** : ਲਉ ਬਾਬਾ ਜੀ ! ਇਸ ਦੁਨੀਆਂ 'ਤੇ ਮਰਨਾ ਕਿਹੜਾ ਚਾਹੁੰਦਾ ?

**ਬਾਬਾ** : ਪੁੱਤਰੋ ! ਇਹ ਤੰਬਾਕੂ, ਸਿਗਰਟਾਂ ਤੇ ਹੋਰ ਨਸ਼ੇ ਵਰਤ ਕੇ ਤੁਸੀਂ ਮੌਤ ਨੂੰ ਹੀ ਤਾਂ ਅਵਾਜ਼ਾਂ ਮਾਰ ਰਹੇ ਹੋ ।

**ਦੂਜਾ** : ਬਾਬਾ ਜੀ ! ਤੰਬਾਕੂ ਖਾ ਕੇ ਵੀ ਕਦੀ ਕੋਈ ਮਰਿਆ ?

**ਬਾਬਾ** : ਠੀਕ ਐ, ਯਕਦਮ ਕੋਈ ਮਰਿਆ ਨਹੀਂ ਤੇ ਹੌਲੀ-ਹੌਲੀ ਮਰਨੋਂ ਬਚਿਆ ਵੀ ਨਹੀਂ।

**ਤੀਜਾ** : ਪਰ ਤੁਸੀਂ ਐਨੇ ਦੁਖੀ ਕਿਉਂ ਹੁੰਦੇ ਹੋ ? ਆਪਣੀ ਮੌਤੇ ਮਰਨ ਦਿਓ ਸਾਨੂੰ !

**ਬਾਬਾ** : ਨਹੀਂ ! ਕੱਥਾ ਸਿੰਘ ਜਦ ਤੱਕ ਜਿਉਂਦਾ ਹੈ ਪੁੱਤਰੋ, ਇਸ ਸਮਾਜ ਵਿੱਚ ਗਲਤ ਜਾਂ ਬੁਰਾ ਹੁੰਦਾ ਵੇਖ ਕੇ ਚੁੱਪ ਨਹੀਂ ਰਹਿ ਸਕਦਾ । ਜਿਸ ਤੰਬਾਕੂ ਨੂੰ ਤੁਸੀਂ ਰੋਜ਼ਾਨਾ ਚਬਾਉਂਦੇ ਹੋ, ਇਹ ਬੜੀ ਖਤਰਨਾਕ ਚੀਜ਼ ਐ । ਮੈਂ ਦੇਖ ਰਿਹਾਂ, ਅਗਿਆਨਤਾ ਤੇ ਬੇਸਮਝੀ ਵਿੱਚ ਦੇਖਾ-ਦੇਖੀ ਸਭ ਲਾ ਰਹੇ ਹਨ । ਇਥੋਂ ਤੱਕ ਕਿ ਇਸ ਪਿੰਡ ਦੇ ਬੁੱਢੇ-ਠੇਰੇ ਵੀ ਜਰਦੇ ਦੀਆਂ ਤਲੀਆਂ ਮਲ ਕੇ ਲਾਉਣੀਆਂ ਤੇ ਖੁੰਡਾਂ 'ਤੇ ਬਹਿ ਕੇ ਥੁੱਕਣਾ, ਫੈਸ਼ਨ ਸਮਝਦੇ ਹਨ ! ਨਵੀਂ ਪੀੜ੍ਹੀ ਨੂੰ ਕੌਣ ਸਮਝਾਵੇ ? ਜਦੋਂ ਸੱਠ ਸਾਲਾਂ ਦੇ ਬਾਪੂ ਨੇ ਵੀ ਆਪਣੀ ਤੰਬਾਕੂ ਦੀ ਪੁੜੀ ਖਰੀਦ ਕੇ ਵੱਖਰੀ ਜੇਬ ਵਿੱਚ ਪਾਈ ਹੋਵੇ ਤਾਂ ਉਹ ਪੁੱਤਾਂ-ਪੋਤਰਿਆਂ ਨੂੰ ਕਿਵੇਂ ਵਰਜ ਲਵੇਗਾ ? ਸਿਆਣਿਆਂ ਨੇ ਕਿਹਾ :

'ਇਕ ਹੋਵੇ ਕੰਵਲਾ ਸਮਝਾਵੇ ਵਿਹੜਾ ।
ਵਿਹੜਾ ਹੋਵੇ ਕੰਵਲਾ ਸਮਝਾਵੇ ਕਿਹੜਾ ?

ਵੈਸੇ ਇਹ ਬੀਮਾਰੀ ਸਾਡੇ ਪਿੰਡਾਂ ਵਿੱਚ ਯੂ.ਪੀ. ਤੇ ਬਿਹਾਰ ਦੇ ਮਜ਼ਦੂਰਾਂ ਤੋਂ ਆਈ ਹੈ, ਜਿਸ ਨੇ ਪੰਜਾਬ ਦੇ ਬਹੁਤੇ ਪਰਿਵਾਰਾਂ ਵਿੱਚ ਪੱਕੀਆਂ ਜੜ੍ਹਾਂ ਲਾ ਲਈਆਂ ਹਨ। ਇਹ ਨਸ਼ਾ ਭਾਵੇਂ ਸਸਤਾ ਹੈ ਪਰ ਇਸ ਤੋਂ ਪੈਦਾ ਹੋਣ ਵਾਲੇ ਰੋਗ ਬਹੁਤ ਵੱਡੇ ਹਨ। ਮੇਰੀ ਗੱਲ ਕੰਨ ਲਾ ਕੇ ਸੁਣੋ ।

**ਤਿੰਨੇ** : *(ਇੱਕ ਆਵਾਜ਼ ਵਿੱਚ)* ਹਾਂ, ਦੱਸੋ ਜੀ ।

**ਬਾਬਾ** : ਇਹ ਤੰਬਾਕੂ ਜਿਸ ਨੂੰ ਤੁਸੀਂ ਸਾਰਾ ਦਿਨ ਬੁੱਲ੍ਹਾਂ ਵਿੱਚ ਲਈ ਰੱਖਦੇ ਹੋ, ਇਸ ਨਾਲ ਮੂੰਹ ਦੀ ਝਿੱਲੀ ਵਿੱਚ ਕੈਂਸਰ ਦੇ ਜ਼ਹਿਰ ਰਚ ਜਾਂਦੇ ਹਨ-ਜਿਸ ਕਰਕੇ ਬੁੱਲ, ਮੂੰਹ ਤੇ ਭੋਜਨ--ਨਾਲੀ ਦਾ ਕੈਂਸਰ ਵੀ ਹੋ ਜਾਂਦਾ ਹੈ । ਮਿਹਦੇ ਅਤੇ ਅੰਤੜੀਆਂ ਵਿੱਚ ਜ਼ਖਮ ਬਣ ਜਾਂਦੇ ਹਨ ਤੇ ਜਿਗਰ ਵੀ ਖਰਾਬ ਹੋ ਸਕਦਾ ਹੈ । ਮੂੰਹ ਵਿੱਚੋਂ ਭੈੜੀ ਬਦਬੂ ਆਉਣ ਲੱਗ ਜਾਂਦੀ ਹੈ । ਹੋਰ ਸੁਣੋ ! ਸਾਡੇ ਦੇਸ਼ ਦੀ ਕੈਂਸਰ ਖੋਜ ਰਿਪੋਰਟ ਦੱਸਦੀ ਹੈ ਕਿ ਤੰਬਾਕੂ ਭਾਵ ਜਰਦਾ ਚਬਾਉਣ ਦੀ ਆਦਤ ਨਾਲ ਮੂੰਹ, ਜ਼ੁਬਾਨ, ਭੋਜਨ-ਨਾਲੀ ਜਾਂ ਹਵਾ-ਨਾਲੀ ਵਿੱਚ ਕੈਂਸਰ ਬਣ ਜਾਣ ਦਾ ਪੂਰਾ ਖਤਰਾ ਹੁੰਦਾ ਹੈ । ਇਸ ਦੇ ਨਾਲ ਦਸਮੇਸ਼ ਪਿਤਾ ਦਾ ਹੁਕਮ ਵੀ ਸੁਣੋ !

**ਤਿੰਨੇ** : ਉਹ ਕੀ ਬਾਬਾ ਜੀ ?

**ਬਾਬਾ** : ਦਸਮੇਸ਼-ਪਿਤਾ ਨੇ ਇਹਨਾਂ ਚਾਰ ਅਸੂਲਾਂ 'ਤੇ ਆਪਣੇ ਸਿੱਖਾਂ ਨੂੰ ਸਖ਼ਤੀ ਨਾਲ ਪਹਿਰਾ ਦੇਣ ਲਈ ਕਿਹਾ ਹੈ, "ਕੇਸਾਂ ਦੀ ਬੇਅਦਬੀ ਨਹੀਂ ਕਰਨੀ, ਪਰ ਤਨ—ਗਾਮੀ ਨਹੀਂ ਹੋਣਾ, ਕੁੱਠਾ ਨਹੀਂ ਖਾਣਾ ਅਤੇ ਜਗਤ-ਜੂਠ ਤੰਬਾਕੂ ਨਹੀਂ ਸੇਵਣਾ ।" ਅਸੀਂ ਤੇ ਕੁਰਬਾਨ ਜਾਈਏ ਕਿ ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਗੁਰੂ ਜੀ ਨੇ ਆਪਣੀ ਕੌਮ ਨੂੰ ਮਹਾਂ ਰੋਗ ਤੋਂ ਬਚਾਉਣ ਲਈ ਤੰਬਾਕੂ ਨੂੰ ਬੱਜਰ ਕੁਰਹਿਤ ਕਰਾਰ ਦਿੱਤਾ ਹੈ । ਹੁਣ ਦੇਖੋ ! ਤੁਹਾਡਾ ਤੀਜਾ ਸਾਥੀ ਸਿਗਰੇਟ ਪੀ ਰਿਹਾ ਹੈ—ਇਸ ਦੇ ਧੂੰਏਂ ਦਾ ਨੁਕਸਾਨ ਇਕੱਲਾ ਇਸ ਨੂੰ ਹੀ ਨਹੀਂ ਸਗੋਂ ਤੁਹਾਨੂੰ ਵੀ ਹੈ ।

**ਦੂਜਾ** : ਸਾਨੂੰ ਨੁਕਸਾਨ ਥੋੜ੍ਹਾ ਹੋ ਸਕਦੈ ? ਅਸੀਂ ਨਹੀਂ ਮੰਨਦੇ ।

**ਬਾਬਾ** : *(ਵਿਅੰਗਮਈ ਲਹਿਜ਼ੇ ਵਿੱਚ)* ਇੱਥੇ ਸ਼ਰਾਬ ਪੀਣ ਵਾਲੇ ਨੂੰ ਕਹੋ ਸ਼ਰਾਬ ਮਾੜੀ ਐ— ਉਸ ਨੇ ਇਹੋ ਕਹਿਣਾ, ਮੈਂ ਨਹੀਂ ਮੰਨਦਾ । ਨਸ਼ੇ ਦੀਆਂ ਗੋਲੀਆਂ—ਕੈਪਸੂਲ ਖਾਣ ਵਾਲੇ ਨੂੰ ਕਹੋ—ਕਿਉਂ ਜੀਵਨ ਨਸ਼ਟ ਕਰ ਰਿਹਾਂ ? ਇਹੋ ਜਵਾਬ— ਮੈਂ ਨਹੀਂ ਮੰਨਦਾ। ਕਿਸੇ ਤੰਬਾਕੂ ਖਾਣੇ ਨੂੰ ਕਹੋ—ਇਹ ਬਹੁਤ ਬੁਰਾ—ਉਹ ਵੀ ਇਹੋ ਜਵਾਬ ਦੇਊ, ਮੈਂ ਨਹੀਂ ਮੰਨਦਾ । ਬੁਰੀ ਆਦਤ ਕੋਈ ਛੱਡਣਾ ਨਹੀਂ ਚਾਹੁੰਦਾ—ਹੱਕ ਵਿੱਚ ਸੌ ਦਲੀਲਾਂ ਦੇਵੇਗਾ। ਤੁਸੀਂ ਜਗਤ-ਜੂਠ ਤੰਬਾਕੂ ਤੋਂ ਲੱਗਦੇ ਰੋਗ ਸੁਣੇ—ਤੁਸੀਂ ਕਹਿਣਾ ਅਸੀਂ ਮੰਨਦੇ ਹਾਂ ।

**ਤੀਜਾ** : *(ਨਿਮਰਤਾ ਨਾਲ)* ਬਾਬਾ ਜੀ ! ਅਸੀਂ ਕੋਈ ਪੜ੍ਹੇ-ਲਿਖੇ ਥੋੜ੍ਹਾ, ਜਿਵੇਂ ਕਹਿੰਦੇ 'ਜੈਸੀ ਕੋਕੋ ਤੈਸੇ ਬੱਚੇ ।' ਇਹ ਤੰਬਾਕੂ ਸ਼ਰਾਬਾਂ ਸਾਡੇ ਘਰਾਂ ਵਿੱਚ ਖਾਨਦਾਨੀ ਬੀਮਾਰੀਆਂ ਬਣ ਗਈਆਂ ਹਨ ।

**ਬਾਬਾ** : ਹੁਣ ਤੁਸੀਂ ਆਪੇ ਹੀ ਦੱਸੋ ਕਿਵੇਂ ?

**ਪਹਿਲਾ** : ਮੇਰਾ ਬਾਪੂ ਖੁਦ ਸ਼ਰਾਬ ਕੱਢਦਾ ਤੇ ਪੀਂਦਾ ਸੀ; ਮੈਂ ਵੀ ਉਸੇ ਲੀਹ ਤੁਰ ਪਿਆ । ਆਹ ਰਾਮੇ ਦਾ ਭਾਪਾ ਆਪਣੀ ਹੱਟੀ 'ਤੇ ਤੰਬਾਕੂ ਦੀਆਂ ਪੁੜੀਆਂ ਵੇਚਦਾ ਸੀ, ਪਹਿਲਾਂ ਉਹ ਆਪ ਲਾਉਂਦਾ ਸੀ, ਉਸੇ ਰਾਹ ਇਹ ਤੁਰ ਪਿਆ । ਆਹ ਤੀਜਾ ਕਰਮ ਸਿਉਂ ਨਿੱਕਾ ਹੁੰਦਾ, ਪਿਓ ਦੀ ਡੱਬੀ ਵਿੱਚੋਂ, ਚੋਰੀ ਬੀੜੀ ਕੱਢ ਕੇ ਪੀਂਦਾ ਹੁੰਦਾ ਸੀ, ਹੁਣ ਸ਼ਰ੍ਹੇਆਮ ਪੀਣ ਲੱਗ ਪਿਆ । ਹੁਣ ਜਿਹਨਾਂ ਦੇ ਖਾਨਦਾਨ ਵਿੱਚ ਨਹੀਂ ਹੈ, ਉਹਨਾਂ ਦੇ ਬੱਚੇ ਸਾਡੇ ਵਰਗਿਆਂ ਤੋਂ ਸਿੱਖ ਜਾਂਦੇ ਆ—ਅਸੀਂ ਇੱਥੇ ਬਹਿ ਕੇ ਚੰਗੀ ਗੱਲ ਥੋੜ੍ਹਾ ਕਰਨੀ ਆਂ ?

**ਬਾਬਾ** : ਇਸੇ ਲਈ ਤਾਂ ਮੈਂ ਕਹਿ ਰਿਹਾਂ ਕਿ ਤੁਸੀਂ ਆਪ ਨਸ਼ਿਆਂ ਦੇ ਭੈੜੇ ਰੋਗ ਤੋਂ ਬਚੋ ਤਾਂ ਹੀ ਤੁਹਾਡਾ ਖਾਨਦਾਨ ਬਚੇਗਾ । ਹੁਣ ਇਹ ਸਿਗਰੇਟ ਦਾ ਧੂੰਆਂ ਕਰਮੇ ਲਈ ਹੀ ਖਤਰਨਾਕ ਨਹੀਂ ਸਗੋਂ ਤੁਹਾਡੇ ਅਤੇ ਮੇਰੇ ਲਈ ਵੀ ਖ਼ਤਰਨਾਕ ਹੈ ।

**ਤਿੰਨੇ** : *(ਇੱਕ ਆਵਾਜ਼ ਵਿੱਚ)* ਉਹ ਕਿਵੇਂ ?

**ਬਾਬਾ** : ਸਿਗਰੇਟ ਦੇ ਧੂੰਏ ਵਿੱਚ ਨਿਕੋਟੀਨ ਨਾਮ ਦਾ ਇੱਕ ਤੱਤ ਹੈ । ਗੱਲ ਕੀ, ਇਹ ਸਫੈਦ ਰੰਗ ਦੀ ਤੇਜ਼ ਜ਼ਹਿਰ ਹੈ । ਇਹ ਧੂੰਆਂ ਜਿਸ ਦੇ ਵੀ ਅੰਦਰ ਜਾਏਗਾ, ਨੁਕਸਾਨ ਤਾਂ ਕਰੇਗਾ ਹੀ । ਜਿਹੜੀ ਨਿਕੋਟੀਨ ਦੀ ਮੈਂ ਗੱਲ ਕੀਤੀ ਹੈ, ਜੇਕਰ ਇਸ ਦਾ ਖਾਲਸ ਇੱਕ ਕਤਰਾ ਕਿਸੇ ਮਨੁੱਖ ਦੀ ਖੂਨ ਨਾੜੀ ਵਿੱਚ ਟੀਕੇ ਰਾਹੀਂ ਲਾ ਦਿੱਤਾ ਜਾਵੇ ਤਾਂ ਕੁਝ ਮਿੰਟਾਂ ਵਿੱਚ ਆਦਮੀ ਮਰ ਸਕਦਾ ਹੈ ।

**ਦੂਜਾ** : ਪਰ ਬਾਬਾ ਜੀ ! ਇਹ ਕਰਮਾਂ ਤਾਂ ਪੰਜਤਾਲੀ ਸਾਲਾਂ ਦਾ ਹੋ ਗਿਆ, ਇਹ ਤਾਂ ਮਰਿਆ ਨਹੀਂ ?

**ਬਾਬਾ** : ਜੋ ਇਸ ਦੀ ਹਾਲਤ ਹੈ, ਇਹ ਜਿਉਂਦਿਆਂ ਵਾਲੀ ਵੀ ਨਹੀਂ । ਕਿਸ ਤਰ੍ਹਾਂ ਖੰਘ-ਖੰਘ ਕੇ ਦੂਹਰਾ ਹੋ ਰਿਹਾ । ਸੈਂਕੜੇ ਮਨੁੱਖਾਂ ਵਿੱਚ ਮੌਤ ਪਿੱਛੋਂ ਪੋਸਟ ਮਾਰਟਮ ਕਰ

ਕੇ ਵੇਖਿਆ ਗਿਆ ਕਿ ਸਿਗਰੇਟ ਦੇ ਧੂੰਏਂ ਨਾਲ ਉਨ੍ਹਾਂ ਦੇ ਫੇਫੜੇ ਗਲ ਗਏ ਹਨ । ਇੰਗਲੈਂਡ ਦੇ ਇੱਕ ਡਾਕਟਰ ਦੀ ਰਿਪੋਰਟ ਹੈ ਕਿ ਇੰਗਲੈਂਡ ਵਿੱਚ ਹਰ ਸਾਲ ਵੀਹ ਹਜ਼ਾਰ ਆਦਮੀਆਂ ਦੀਆਂ ਮੌਤਾਂ ਫੇਫੜਿਆਂ ਦੇ ਕੈਂਸਰ, ਪੁਰਾਣੀ ਖਾਂਸੀ ਅਤੇ ਦਿਲ ਦੇ ਰੋਗਾਂ ਕਾਰਣ ਹੁੰਦੀਆਂ ਹਨ, ਜਿਨ੍ਹਾਂ ਵਿੱਚ ਸੌ ਪਿੱਛੇ ਅੱਸੀ ਆਦਮੀ ਸਿਗਰੇਟ ਪੀਣ ਵਾਲੇ ਹੁੰਦੇ ਹਨ । ਅੱਜ-ਕੱਲ੍ਹ ਸਾਰੇ ਰੋਗਾਂ ਨਾਲੋਂ ਵੱਧ ਮੌਤਾਂ ਦਿਲ ਦੀਆਂ ਬੀਮਾਰਿਆਂ ਨਾਲ ਹੁੰਦੀਆਂ ਹਨ । ਪਤਾ ਕਿਉਂ ?

**ਦੂਜਾ :** ਇਹ ਤਾਂ ਤੁਸੀਂ ਹੀ ਦੱਸੋ ।

**ਬਾਬਾ :** ਸੁਣੋ ਫਿਰ ! ਸਿਗਰੇਟ ਦੇ ਧੂੰਏਂ ਵਿੱਚ ਜੋ ਨਿਕੋਟੀਨ ਜ਼ਹਿਰ ਹੁੰਦਾ ਹੈ, ਇਹ ਦਿਲ ਦੇ ਮਾਸ ਪੱਠਿਆਂ ਨੂੰ ਜੋ ਲਹੂ ਪੁਚਾਉਣ ਵਾਲੀਆਂ ਨਾਲੀਆਂ ਹੁੰਦੀਆਂ ਹਨ, ਉਹਨਾਂ ਨੂੰ ਸਖ਼ਤ ਤੇ ਮੋਟਾ ਕਰ ਦਿੰਦੀ ਹੈ, ਜਿਸ ਕਰਕੇ ਉਹਨਾਂ ਵਿੱਚੋਂ ਲਚਕ ਤੇ ਨਰਮਾਈ ਖਤਮ ਹੋ ਜਾਂਦੀ ਹੈ । ਇਸ ਤਰ੍ਹਾਂ ਖੂਨ ਦੌਰੇ ਵਿੱਚ ਰੁਕਾਵਟ ਆਉਂਦੀ ਹੈ ਤੇ ਦਿਲ ਨੂੰ ਆਕਸੀਜਨ ਦੀ ਸਪਲਾਈ ਘਟ ਜਾਂਦੀ ਹੈ । ਰੋਗ ਵਧਣ ਨਾਲ ਦਿਲ ਕੰਮ ਕਰਨ ਤੋਂ ਇਨਕਾਰੀ ਹੋ ਜਾਂਦਾ ਹੈ ਤੇ ਆਦਮੀ ਦੀ ਮੌਤ ਹੋ ਜਾਂਦੀ ਹੈ ।

**ਤੀਜਾ :** ਪਰ ਮੈਨੂੰ ਤਾਂ ਕਈ ਸਾਲ ਹੋ ਗਏ ਵੇਖਦਿਆਂ, ਬਾਬਾ ਬੰਤਾ ਸਿਉਂ ਸਿਗਰੇਟ ਬੁਝਣ ਨਹੀਂ ਦਿੰਦਾ, ਸੱਤਰ ਸਾਲਾਂ ਦਾ ਹੋ ਗਿਆ ਤੇ ਘੋੜੇ ਵਰਗਾ ਪਿਆ !

**ਬਾਬਾ :** ਇਹੋ ਹੀ ਤਾਂ ਤੁਹਾਡਾ ਭਰਮ ਹੈ, ਬੰਤਾ ਸਿਉਂ ਨੂੰ ਉਹਦੇ ਪੁੱਤ-ਪੋਤਰੇ ਪਾਣੀ ਦਾ ਗਿਲਾਸ ਫੜਾ ਕੇ ਖੁਸ਼ ਨਹੀਂ । ਉਹਨੂੰ ਖਤਰਨਾਕ ਰੋਗ ਹੈ—ਇਸ ਨੂੰ ਕਹਿੰਦੇ ਹਨ "ਤੰਬਾਕੂ ਖਾਂਸੀ" । ਜਦੋਂ ਕੋਈ ਸਿਗਰੇਟ ਪੀਣੀ ਸ਼ੁਰੂ ਕਰਦਾ ਹੈ ਤਾਂ ਇਸ ਦੇ ਧੂੰਏ ਨਾਲ ਨੱਕ, ਗਲੇ ਅਤੇ ਫੇਫੜਿਆਂ ਵਿੱਚ ਖਾਰਿਸ਼ ਹੋਣ ਲੱਗਦੀ ਹੈ । ਇਸ ਤਰ੍ਹਾਂ ਖਾਂਸੀ ਰੋਗ ਪੁਰਾਣਾ ਹੋ ਜਾਂਦਾ ਹੈ । ਇਹ ਖੰਘ ਸਿਗਰੇਟ-ਪੀਣੇ ਆਦਮੀ ਦੀ ਫਿਰ ਜੀਵਨ-ਸਾਥੀ ਬਣ ਜਾਂਦੀ ਹੈ । ਸਮਾਂ ਪਾ ਕੇ ਫੇਫੜਿਆਂ ਦੀ ਸ਼ਕਤੀ, ਜਿਸ ਨਾਲ ਉਹ ਬਲਗਮ ਬਾਹਰ ਕੱਢ ਸਕਦੇ ਹਨ, ਖਤਮ ਹੋ ਜਾਂਦੀ ਹੈ । ਬਲਗਮ ਤੇ ਤੰਬਾਕੂ ਦਾ ਧੂੰਆਂ ਫੇਫੜਿਆਂ ਵਿੱਚ ਪੱਕਾ ਟਿਕਾਣਾ ਬਣਾ ਲੈਂਦੇ ਹਨ । ਪੀ.ਜੀ.ਆਈ. ਚੰਡੀਗੜ੍ਹ ਵਾਲਿਆਂ ਚੰਡੀਗੜ੍ਹ ਦੇ ਲਾਗਲੇ ਪਿੰਡਾਂ ਦਾ ਸਰਵੇ ਕੀਤਾ । ਉੱਥੇ ਸੌ ਪਿੱਛੇ ਛੇ ਵਿਅਕਤੀਆਂ ਨੂੰ ਸਿਗਰੇਟਾਂ ਪੀਣ ਕਰਕੇ ਬੰਤਾ ਸਿਉਂ ਵਾਲੀ ਪੁਰਾਣੀ ਖੰਘ ਹੈ । ਉਸ ਨੂੰ ਘੋੜੇ ਵਰਗਾ ਨਾ ਸਮਝੋ, ਉਹ ਤਾਂ ਮਰ-ਖਪ ਕੇ ਜੂਨ ਪੂਰੀ ਕਰ ਰਿਹਾ ।

**ਪਹਿਲਾ :** ਚਲੋ ਫਿਰ ਵੀ ਖਿੱਚ-ਧੂਹ ਕੇ ਲੰਮੀ ਉਮਰ ਭੋਗ ਹੀ ਚੱਲਿਆ !

**ਬਾਬਾ :** ਇਹਨੂੰ ਲੰਮੀ ਉਮਰ ਨਾ ਕਹੋ, ਉਹਦਾ ਵੱਡਾ ਭਾਈ ਗੱਜਾ ਸਿਉਂ ਪੰਦਰਾਂ ਸਾਲ ਵੱਡਾ ਹੈ । ਉਹ ਸਗੋਂ ਛੋਟਾ ਲੱਗਦਾ ਕਿਉਂਕਿ ਉਹ ਨਸ਼ੇ ਦੇ ਭੈੜੇ ਰੋਗ ਤੋਂ ਬਚਿਆ ਰਿਹਾ। ਤੁਹਾਡੀ ਜਾਣਕਾਰੀ ਲਈ ਦੱਸਾਂ, ਇਕ ਨਵੀਂ ਖੋਜ ਮੁਤਾਬਿਕ ਇਕ ਸਿਗਰੇਟ ਪੀਣ ਨਾਲ ਉਮਰ ਦੇ ਘਟੋ-ਘੱਟ ਅੱਠ ਮਿੰਟ ਘਟ ਜਾਂਦੇ ਹਨ । ਸਿਗਰੇਟ-ਤੰਬਾਕੂ ਪੀਣ ਵਾਲਾ ਨਾ ਪੀਣ ਵਾਲੇ ਨਾਲੋਂ ਛੇਤੀ ਮਰ ਜਾਂਦਾ ਹੈ । ਹੁਣ ਤੁਸੀਂ ਆਪਣੇ ਚਿਹਰੇ ਵੇਖੋ;

ਤੰਬਾਕੂ ਖਾਣ ਨਾਲ ਝੁਰੜੀਆਂ ਵੀ ਪੈ ਗਈਆਂ ਹਨ ਤੇ ਜੈਲਦਾਰਾਂ ਦਾ ਮੁੰਡਾ ਵੀ ਤੁਹਾਡਾ ਹਾਣੀ ਐਂ—ਪੂਰਨ ਗੁਰਸਿੱਖ, ਨਸ਼ਿਆਂ ਤੋਂ ਦੂਰ, ਦਗ-ਦਗ ਕਰਦਾ ਚਿਹਰਾ! ਇੱਕੋ ਉਮਰ ਦੇ ਸਾਥੀ ਹੋ ਤੁਸੀਂ, ਜਾ ਕੇ ਸ਼ੀਸ਼ੇ ਵਿੱਚ ਆਪਣਾ ਮੂੰਹ ਦੇਖੋ, ਜਿਵੇਂ ਕਬਰਾਂ ਵਿੱਚੋਂ ਕੱਢ ਕੇ ਲਿਆਂਦੇ ਹੋਵੋ ।

**ਤੀਜਾ** : ਬਾਬਾ ਜੀ ! ਅਸੀਂ ਤਾਂ ਚਲੋ ਅਨਪੜ੍ਹ ਹਾਂ ਪਰ ਇਥੇ ਪੜ੍ਹੇ-ਲਿਖੇ ਵੀ ਤੰਬਾਕੂ ਵਰਤਣੋਂ ਨਹੀਂ ਹਟਦੇ ।

**ਬਾਬਾ** : ਇਥੇ ਪੜ੍ਹੇ-ਲਿਖੇ ਅਨਪੜ੍ਹ ਦੀ ਗੱਲ ਨਹੀਂ । ਇਹ ਆਪੋ ਆਪਣੀ ਅਕਲ ਉੱਤੇ ਨਿਰਭਰ ਹੈ । ਨਸ਼ੇ ਨੇ ਜਾਂ ਜ਼ਹਿਰ ਨੇ ਥੋੜ੍ਹਾ ਵੇਖਣਾ ਕਿ ਇਹ ਬੰਦਾ ਪੜ੍ਹਿਆ ਕਿ ਨਹੀਂ ਪੜ੍ਹਿਆ? ਇਹੋ ਮੈਂ ਕਹਿਨਾ ਕਿ ਓਏ ਲੋਕੋ ! ਆਪ ਆਪਣੀ ਮੌਤ ਨੂੰ ਵਾਜਾਂ ਨਾ ਮਾਰੋ । ਕੁਦਰਤ ਨੇ ਛੱਤੀ ਪ੍ਰਕਾਰ ਦੇ ਭੋਜਨ ਦਿੱਤੇ ਹਨ—ਸਾਫ-ਸੁਥਰਾ ਖਾਉ ਪੀਉ । ਤੰਦਰੁਸਤ ਸਰੀਰ ਵਿੱਚ ਹੀ ਤੰਦਰੁਸਤ ਦਿਮਾਗ ਰਹਿੰਦਾ ਹੈ। ਆਪਣੇ ਹੱਥੀਂ ਤਨ—ਮਨ—ਧਨ ਦਾ ਨਾਸ਼ ਨਾ ਕਰੋ । ਤੰਬਾਕੂ ਤੇ ਸ਼ਰਾਬ ਅਨੇਕਾਂ ਬੀਮਾਰੀਆਂ ਦੀ ਮਾਂ ਹੈ ਜੋ ਪੰਜਾਬ ਦੀ ਜਵਾਨੀ ਨੂੰ ਘੁਣ ਵਾਂਗ ਖਾ ਰਹੀ ਹੈ । ਮੈਂ ਆਪਣੇ ਹਮ-ਉਮਰ ਬਜ਼ੁਰਗਾਂ ਨੂੰ ਵੀ ਕਹਿਨਾ ਕਿ ਤੁਸੀਂ ਪਹਿਲ ਕਰੋ, ਨਵੀਂ ਪੀੜ੍ਹੀ ਤਾਂ ਹੀ ਸੁਧਰੇਗੀ । ਆਪਣੇ ਅਮੀਰ ਵਿਰਸੇ ਨੂੰ ਵੀਚਾਰੋ-ਆਪਣੀ ਗੈਰਤ, ਅਣਖ, ਦਲੇਰੀ ਨਸ਼ਿਆਂ ਵਿੱਚ ਨਾ ਸਾੜੋ ।

**ਦੂਜਾ** : *(ਨਿਮਰਤਾ ਨਾਲ)* ਦਰਅਸਲ ਗੱਲ ਇਹ ਹੈ ਬਾਬਾ ਜੀ ! ਸਾਨੂੰ ਇਥੇ ਸਿੱਧੇ ਰਾਹ ਪਾਇਆ ਹੀ ਕਿਸੇ ਨਹੀਂ; ਸਭ ਪੁੱਠੇ ਰਾਹ ਤੋਰਨ ਵਾਲੇ ਮਿਲਦੇ ਆ ।

**ਬਾਬਾ** : ਇਸ ਲਈ ਤਾਂ ਸਿਆਣਿਆਂ ਕਿਹਾ, "ਜੈਸੀ ਸੰਗਤ ਵੈਸੀ ਰੰਗਤ ।" ਜਿਸ ਤਰ੍ਹਾਂ ਦੀ ਸੰਗਤ ਕਿਸੇ ਨੂੰ ਮਿਲਦੀ ਆ ਉਸੇ ਤਰ੍ਹਾਂ ਦਾ ਰੰਗ ਚੜ੍ਹਦਾ ਹੈ । ਤੁਸੀਂ ਬੁਰਿਆਂ ਦੀ ਸੰਗਤ ਕਰਨੀ ਛੱਡੋ—ਚੰਗਿਆਂ ਨੂੰ ਮਿੱਤਰ ਬਣਾਓ । ਭੈੜੀਆਂ ਵਾਦੀਆਂ ਆਪੇ ਹਟ ਜਾਣਗੀਆਂ ।

*(ਬਾਬਾ ਕੱਥਾ ਸਿੰਘ ਦਾ ਪ੍ਰਚਾਰ ਸੁਣ ਕੇ ਹੁਣ ਤਕ ਤਿੰਨਾਂ ਨੌਜਵਾਨਾਂ ਨੂੰ ਸਮਝ ਆ ਚੁੱਕੀ ਹੈ ਅਤੇ ਪੱਕਾ ਵਿਸ਼ਵਾਸ ਹੋ ਗਿਆ ਹੈ ਕਿ ਤੰਬਾਕੂ ਬਹੁਤ ਬੁਰਾ ਰੋਗ ਹੈ । ਇਕ ਨੌਜਵਾਨ ਤੰਬਾਕੂ ਦੀ ਪੁੜੀ ਪੈਰਾਂ ਹੇਠ ਲੈ ਕੇ ਅੱਡੀਆਂ ਮਾਰ-ਮਾਰ ਮਸਲ ਰਿਹਾ ਹੈ-ਦੂਜੇ ਨੇ ਸਿਗਰੇਟ ਦੀ ਡੱਬੀ ਤੋੜ-ਫੋੜ ਕੇ ਸੁੱਟ ਦਿੱਤੀ ਹੈ-ਤੀਜੇ ਨੇ ਜੇਬ ਵਿੱਚੋਂ ਤੰਬਾਕੂ ਦੀ ਪੁੜੀ ਕੱਢ ਕੇ ਦੂਰ ਵਗਾਹ ਮਾਰੀ ਤੇ ਕਹਿਣ ਲੱਗਾ, "ਬੀਮਾਰੀ ਦੀਏ ਜੜ੍ਹੇ, ਖਹਿੜਾ ਛੱਡ ਸਾਡਾ !" ਬਾਬਾ ਮਨ ਕਰਕੇ ਖੁਸ਼ ਹੈ ਕਿਉਂਕਿ ਤਿੰਨਾਂ ਨੌਜਵਾਨਾਂ ਦੇ ਮਨ ਵਿੱਚ ਨਸ਼ਿਆਂ ਪ੍ਰਤੀ ਨਫਰਤ ਪੈਦਾ ਹੋ ਗਈ ਹੈ)*

**ਪਹਿਲਾ** : ਲਓ ਬਾਬਾ ਜੀ ! ਅਸੀਂ ਇਸ ਕੋਹੜ ਨੂੰ ਅੱਜ ਤੋਂ ਹੱਥ ਨਹੀਂ ਲਾਵਾਂਗੇ ।

**ਦੂਜਾ** : ਅਸੀਂ ਹੁਣ ਐਸੀ ਬੀਮਾਰੀ ਵਾਲੇ ਦੇ ਕੋਲ ਵੀ ਨਹੀਂ ਬੈਠਾਂਗੇ ।

**ਤੀਜਾ** : ਸਾਡੇ ਧੰਨ ਭਾਗ ਹਨ ਕਿ ਤੁਸੀਂ ਸਾਡੀ ਅਕਲ ਦਾ ਤਾਲਾ ਖੋਲ੍ਹ ਦਿੱਤਾ ਹੈ ।

**ਪਹਿਲਾ** :ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਇਸ ਭੈੜੀ ਵਾਦੀ ਤੋਂ ਬਚੀਆਂ ਰਹਿਣਗੀਆਂ।

**ਦੂਜਾ** : ਹੁਣ ਸਾਨੂੰ ਲੋਕੀਂ ਮਨਖੱਟੂਆਂ ਦੀ ਤਿੱਕੜੀ ਕਹਿਣੋਂ ਵੀ ਹਟ ਜਾਣਗੇ ।

**ਤੀਜਾ** : ਅਸੀਂ ਤੁਹਾਡਾ ਦੇਣ ਕਿਤੇ ਨਹੀਂ ਦੇ ਸਕਾਂਗੇ !

**ਬਾਬਾ** : ਪੁੱਤਰੋ ! ਸਮਾਜ ਵਿੱਚ ਰਹਿੰਦਿਆਂ ਸਾਡੇ ਕੁਝ ਫਰਜ਼ ਹਨ, ਜਿਵੇਂ ਆਪ ਚੰਗੇ ਬਣਨਾ ਤੇ ਦੂਜਿਆਂ ਨੂੰ ਚੰਗੇ ਬਣਨ ਲਈ ਪ੍ਰੇਰਨਾ । ਤੰਬਾਕੂ ਤੇ ਹੋਰ ਨਸ਼ਿਆਂ ਤੋਂ ਕਿਸੇ ਨੂੰ ਬਚਾਉਣਾ ਵੱਡਾ ਪੁੰਨ ਐ । ਆਪਾਂ ਮਿਲ ਕੇ ਹੰਭਲਾ ਮਾਰੀਏ, ਘਟੋ-ਘੱਟ ਇਸ ਪਿੰਡ ਦਾ ਸੁਧਾਰ ਤਾਂ ਕਰੀਏ ਜਿਸ ਦੀ ਅੱਧੀ ਵਸੋਂ ਨਸ਼ਿਆਂ 'ਚ ਡੁੱਬੀ ਹੋਈ ਹੈ—ਆ ਜਾਓ ਜੂਏਬਾਜ਼ਾਂ ਦੀ ਢਾਣੀ ਨੂੰ ਵੀ ਬੇਨਤੀ ਕਰੀਏ ।

*(ਤਿੰਨੇ ਨੌਜਵਾਨ ਤੇ ਬਾਬਾ ਕੱਥਾ ਸਿੰਘ ਇੱਕ ਪਾਸੇ ਤੁਰ ਜਾਂਦੇ ਹਨ)*

*ਫੇਡ ਆਊਟ*



# ਝਾਕੀ ਨੌਵੀਂ

*(ਬਾਬਾ ਕੱਥਾ ਸਿੰਘ ਸ਼ਰਾਬ ਦੇ ਆਦੀ ਹੋ ਚੁੱਕੇ ਇੱਕ ਹਮਉਮਰ ਨੂੰ ਕੁਝ ਸਿੱਖਿਆ ਦੇ ਰਹੇ ਹਨ ਤੇ ਇਥੇ ਤਿੰਨੇ ਨੌਜਵਾਨ ਵੀ ਆਉਂਦੇ ਹਨ, ਜਿਨ੍ਹਾਂ ਤੰਬਾਕੂ-ਸਿਗਰੇਟ ਤੋਂ ਹੁੰਦੇ ਰੋਗ ਸੁਣ ਕੇ ਭੈੜੇ ਨਸ਼ੇ ਤੋਂ ਤੋਬਾ ਕਰ ਲਈ ਸੀ)*

**ਪਹਿਲਾ :** ਬਾਬਾ ਜੀ ! ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਿਹ ॥

**ਬਾਬਾ :** ਸੁਣਾਓ ਬਈ ਪੁੱਤਰੋ ! ਐਥਾਂ 'ਤੇ ਵੀ ਫ਼ਤਿਹ ਪਾ ਲਈ ਆ ਨਾਂ ?

**ਦੂਜਾ :** ਬਾਬਾ ਜੀ ਤੰਬਾਕੂ ਬਾਰੇ ਤਾਂ ਤੁਸੀਂ ਐਨੇ ਵਧੀਆ ਤਰੀਕੇ ਨਾਲ ਸਮਝਾਇਆ ਕਿ ਸਾਡਾ ਤੰਬਾਕੂ ਤੋਂ ਖਹਿੜਾ ਹੀ ਛੁੱਟ ਗਿਆ, ਨਫਰਤ ਈ ਪੈਦਾ ਹੋ ਗਈ !

**ਤੀਜਾ :** ਹੁਣ ਜੀ, ਇਹ ਰੂੜ ਸਿਉਂ ਦੀ ਜੇਕਰ ਸ਼ਰਾਬ ਛੁਡਾ ਦਿਓ ਤਾਂ ਸਾਰਾ ਪਿੰਡ ਹੀ ਸੁਧਰ ਜਾਏਗਾ । ਤੁਸੀਂ ਸਾਨੂੰ ਸ਼ਰਾਬ ਬਾਰੇ ਵੀ ਦੱਸੋ, ਜਿਸ ਵਿੱਚ ਆਪਣੇ ਪਿੰਡ ਦੇ ਕਿੰਨੇ ਪਰਿਵਾਰ ਰੁੜ੍ਹ ਰਹੇ ਹਨ !

**ਬਾਬਾ :** ਪੁੱਤਰੋ ! ਆਪਣਾ ਪਿੰਡ ਹੀ ਨਹੀਂ—ਪੰਜਾਬ ਦੇ ਬਹੁਤੇ ਪਿੰਡਾਂ ਦਾ ਇਹੋ ਹਾਲ ਐ । ਥਾਂ-ਥਾਂ ਸ਼ਰਾਬ ਦੇ ਠੇਕੇ, ਸ਼ਰਾਬ ਦਾ ਪ੍ਰਚਾਰ, ਇਥੋਂ ਤੱਕ ਕਿ ਕਈ ਬਾਬਿਆਂ ਦੀਆਂ ਮੜ੍ਹੀਆਂ 'ਤੇ ਸ਼ਰਾਬ ਦੇ ਮੇਲੇ ਲੱਗਦੇ ਆ । ਜਿਨ੍ਹਾਂ ਮੜ੍ਹੀਆਂ 'ਤੇ ਵੇਖਾ-ਵੇਖੀ ਲੋਕੀਂ ਦੁੱਧ ਚੜ੍ਹਾਉਂਦੇ ਸਨ ਉਥੇ ਨਾਲ ਸ਼ਰਾਬ ਦੀਆਂ ਬੋਤਲਾਂ ਵੀ ਚੜ੍ਹਨ ਲੱਗ ਪਈਆਂ ਨੇ । ਇੱਥੇ ਹੱਲ ਕੋਈ ਨਹੀਂ, 'ਰੱਬ ਈ ਅਕਲ ਦੇਵੇ ਐਸੇ ਲੋਕਾਂ ਨੂੰ, ਫਿਰ ਭਾਵੇਂ ਸੁਧਰ ਜਾਣ !'

**ਪਹਿਲਾ :** ਬਾਬਾ ਜੀ ! ਸ਼ਰਾਬ ਪੀ ਕੇ ਐਨੇ ਐਕਸੀਡੈਂਟ ਹੁੰਦੇ ਆ, ਕਿੰਨੇ ਲੋਕ ਬੀਮਾਰ ਹੁੰਦੇ ਆ, ਕਿੰਨੇ ਰੋਗ ਲੱਗਦੇ ਆ, ਕਿੰਨੇ ਘਰ ਬਰਬਾਦ ਹੋਏ, ਪੈਸਿਆਂ ਦਾ ਉਜਾੜਾ ਵੱਖਰਾ, ਫਿਰ ਵੀ ਪੀਈ ਜਾਂਦੇ ਆ—ਸਮਝਦੇ ਕਿਉਂ ਨਹੀਂ ?

**ਬਾਬਾ :** ਬਈ ਜੋ ਸਮਝ ਗਿਆ ਉਹ ਪੀਂਦਾ ਨਹੀਂ, ਜੋ ਪੀਣ ਦਾ ਆਦੀ ਉਹ ਸਮਝਦਾ ਨਹੀਂ। ਆਹ ਮੇਰੀ ਉਮਰ ਦਾ ਰੂੜ ਸਿਉਂ ਸੱਠ ਸਾਲਾਂ ਦਾ ਹੋ ਗਿਆ । ਪੈਂਤੀ-ਚਾਲੀ ਸਾਲ ਹੋ ਗਏ ਇਹਨੂੰ ਸ਼ਰਾਬ ਪੀਂਦਿਆਂ । ਜ਼ਮੀਨ-ਜਾਇਦਾਦ ਸਭ ਰੋੜ੍ਹ ਲਈ, ਕਮਾਈ ਸਾਰੀ ਉਮਰ ਕੋਈ ਕੀਤੀ ਨਹੀਂ ਤੇ ਸ਼ਰਾਬ ਪੀ ਛੱਡੀ । ਹੁਣ ਇਹਦੇ ਗਭਰੂ ਪੁੱਤ ਲੋਕਾਂ ਦਿਆਂ ਖੇਤਾਂ 'ਚ ਦਿਹਾੜੀਆਂ ਕਰਦੇ ਆ । ਮੈਂ ਇਹਨੂੰ ਪੁੱਛ ਰਿਹਾ ਸੀ, ਤੂੰ ਐਨੇ ਸਾਲਾਂ ਦਾ ਰੋਜ਼ ਪੀਨਾ, ਤੈਨੂੰ ਪਤਾ ਸ਼ਰਾਬ ਦਾ ਮਤਲਬ ਕੀ ਐ ?

**ਦੂਜਾ** : ਕੀ ਕਹਿੰਦਾ ਫਿਰ ?

**ਬਾਬਾ** : ਕਹਿੰਦਾ ਮੈਨੂੰ ਕੀ ਪਤਾ ਸ਼ਰਾਬ ਦਾ ਕੀ ਮਤਲਬ ਐ ? ਜੀਹਨੂੰ ਚਾਲੀ ਸਾਲ ਪੀ ਕੇ ਇਹ ਨਹੀਂ ਪਤਾ ਕਿ ਪੀਣ ਵਾਲੀ ਚੀਜ਼ ਦਾ ਕੀ ਮਤਲਬ ਆ, ਇਹਨੇ ਬਾਲ-ਬੱਚਿਆਂ ਦਾ ਕੀ ਸੋਚਣਾਂ ?

**ਤਿੰਨੇ** : *(ਇੱਕ ਆਵਾਜ਼ ਵਿੱਚ)* ਪਤਾ ਤਾਂ ਬਾਬਾ ਜੀ ਸਾਨੂੰ ਵੀ ਨਹੀਂ ।

**ਬਾਬਾ** : ਸੁਣੋ ! ਸ਼ਰਾਬ ਫਾਰਸੀ ਦਾ ਸ਼ਬਦ ਐ ਤੇ ਇਹ ਦੋ ਸ਼ਬਦਾਂ ਦੇ ਜੋੜ ਤੋਂ ਬਣਿਐ । ਸ਼ਰ ਅਤੇ ਆਬ । ਸ਼ਰ ਦਾ ਮਤਲਬ ਹੈ ਸ਼ਰਾਰਤ ਤੇ ਆਬ ਦਾ ਮਤਲਬ ਹੈ ਪਾਣੀ । ਪੂਰਾ ਮਤਲਬ ਹੈ— 'ਸ਼ਰਾਰਤ ਦਾ ਪਾਣੀ ।' ਹੁਣ ਦੱਸੋ ਜੀਹਦਾ ਅਰਥ ਹੀ ਸ਼ਰਾਰਤ ਦਾ ਪਾਣੀ ਹੈ, ਉਹ ਨੂੰ ਪੀ ਕੇ ਭਲਾ ਕਿਵੇਂ ਹੋਊ ? ਰੂੜ ਸਿਉਂ ਵਰਗੇ ਸਭ ਕੁਝ ਉਜਾੜ ਕੇ ਵੀ ਨਹੀਂ ਸਮਝਦੇ ਕਿ ਹੁਣ ਈ ਤੋਬਾ ਕਰ ਲਓ!

*(ਰੂੜ ਸਿੰਘ ਸਭ ਕੁਝ ਚੁੱਪ-ਚਾਪ ਸੁਣ ਰਿਹਾ ਹੈ)*

**ਪਹਿਲਾ** : ਬਾਬਾ ਜੀ ! ਇੱਕ ਤਾਂ ਸ਼ਰਾਬ ਅੱਜ-ਕਲ੍ਹ ਫੈਸ਼ਨ ਈ ਬਣ ਗਿਆ ਤੇ ਦੂਜਾ, ਘਰ ਆਏ ਪ੍ਰਾਹੁਣੇ ਨੂੰ ਜਿੰਨੇ ਮਰਜ਼ੀ ਚੰਗੇ ਖਾਣੇ ਖੁਆ ਦਿਓ. ਜੇ ਸ਼ਰਾਬ ਨਾ ਪਿਆਓ ਤਾਂ ਸੇਵਾ ਹੀ ਨਹੀਂ ਸਮਝਦਾ !

**ਬਾਬਾ** : ਭਲਾ ਕਿਉਂ ਨਹੀਂ ਸਮਝਦਾ ? ਹਰ ਆਦਮੀ ਆਪਣੇ ਤੋਂ ਸੋਚੇ, ਜੇ ਤੁਸੀਂ ਕਿਸੇ ਘਰ ਜਾ ਕੇ ਸ਼ਰਾਬ ਨਾ ਪੀਓ ਤਾਂ ਅਗਲਾ ਵੀ ਤੁਹਾਡੇ ਤੋਂ ਆਸ ਨਹੀਂ ਰੱਖਦਾ । ਜਦੋਂ ਤੁਸੀਂ ਏਸੇ ਨੂੰ ਹੀ ਸੇਵਾ ਸਮਝਦੇ ਹੋ ਤਾਂ ਬਾਕੀਆਂ ਦਾ ਵੀ ਇਹੋ ਹਾਲ ਐ ।

**ਦੂਜਾ** : ਇਹ ਤਾਂ ਠੀਕ ਐ, ਹੁਣ ਜਿਵੇਂ ਹਰਿਆਣਾ ਸਰਕਾਰ ਨੇ ਸ਼ਰਾਬ 'ਤੇ ਪਾਬੰਦੀ ਲਾਈ ਸੀ, ਕੀ ਇਸੇ ਤਰ੍ਹਾਂ ਪੰਜਾਬ ਵਿੱਚ ਵੀ ਪਾਬੰਦੀ ਲਾ ਕੇ ਸੁਧਾਰ ਕੀਤਾ ਜਾ ਸਕਦਾ?

**ਬਾਬਾ** : ਗੱਲ ਤਾਂ ਤੇਰੀ ਠੀਕ ਐ ਪੁੱਤਰਾ ਕਿ ਸਰਕਾਰ ਹੀ ਲੋਕਾਂ ਦੇ ਭਲੇ ਲਈ ਸਖ਼ਤੀ ਵਰਤੇ। ਪਰ ਜਦੋਂ ਲੋਕ ਘਰ ਉਜਾੜ ਕੇ ਖੁਸ਼ ਆ ਤਾਂ ਸਰਕਾਰ ਕਰੋੜਾਂ ਰੁਪਏ ਦੀ ਆਮਦਨੀ ਕਿਉਂ ਛੱਡੇ ? ਇਹ ਤਾਂ ਲੋਕ ਹੀ ਆਪਣੇ ਭਲੇ ਦੀ ਗੱਲ ਆਪ ਸਮਝਣ ! ਨਾਲੇ ਸਰਕਾਰਾਂ ਨੂੰ ਇਕੱਲੀ ਸ਼ਰਾਬ ਦੀ ਆਮਦਨ ਨਹੀਂ ਹੈ; ਇਹਦੇ ਨਾਲ ਥਾਣਿਆਂ, ਕਚਹਿਰੀਆਂ, ਹਸਪਤਾਲਾਂ ਤੇ ਵਰਕਸ਼ਾਪਾਂ ਦੀ ਆਮਦਨੀ ਦਾ ਸਾਧਨ ਵੀ ਸ਼ਰਾਬ ਹੈ ।

**ਤੀਜਾ** : ਇਹ ਗੱਲ ਨਹੀਂ ਸਮਝ 'ਚ ਆਈ ?

**ਬਾਬਾ** : ਗੱਲ ਤਾਂ ਸਿੱਧੀ ਆ ਕਿ ਸ਼ਰਾਬ ਪੀਤੀ ਬਿਨਾਂ ਕੋਈ ਲੜਦਾ ਨਹੀਂ । ਲੜਾਈ ਹੋਊ ਤਾਂ ਪਹਿਲਾਂ ਥਾਣੇ ਜਾਊ, ਫਿਰ ਹਸਪਤਾਲ ਕੇਸ ਬਣ ਜਾਊ ਤਾਂ ਕਚਹਿਰੀ । ਹੁਣ ਐਕਸੀਡੈਂਟ ਵੀ ਜ਼ਿਆਦਾ ਸ਼ਰਾਬ ਪੀ ਕੇ ਈ ਹੁੰਦੇ ਆ । ਟੁੱਟੀਆਂ-ਭੱਜੀਆਂ ਗੱਡੀਆਂ ਵਰਕਸ਼ਾਪਾਂ 'ਚ ਜਾਣੀਆਂ ਤੇ ਬੰਦੇ ਹਸਪਤਾਲ 'ਚ । ਇਸ ਨਾਲ ਕਿਸੇ ਦਾ ਜਿਗਰ

ਖਰਾਬ, ਕਿਸੇ ਦੀ ਨਜ਼ਰ, ਕਿਸੇ ਦਾ ਦਿਮਾਗ ਤੇ ਹੋਰ ਵੀ ਬਥੇਰੇ ਰੋਗਾਂ ਦੀ ਜੜ੍ਹ ਹੈ ਸ਼ਰਾਬ । ਸ਼ਰਾਰਤ ਦਾ ਪਾਣੀ ਪੇਟ 'ਚ ਜਾ ਕੇ ਚੁੱਪ ਕਰ ਕੇ ਥੋੜ੍ਹਾ ਬੈਠਦਾ ? ਇਕ ਡਾਕਟਰ ਦੀ ਰਿਪੋਰਟ ਆ ਕਿ ਉਸ ਨੇ ਜਿੰਨੇ ਜਿਗਰ ਦੇ ਮਰੀਜ਼ਾਂ ਦਾ ਇਲਾਜ ਕੀਤਾ ਹੈ ਉਹ ਸਾਰੇ ਸ਼ਰਾਬ ਦੀ ਆਦਤ ਦੇ ਸ਼ਿਕਾਰ ਸਨ । ਇੱਕ ਹੋਰ ਵੀ ਗੱਲ ਸਮਝਣ ਵਾਲੀ ਆ ।

**ਤਿੰਨੇ** : ਉਹ ਕੀ ਬਾਬਾ ਜੀ ?

**ਬਾਬਾ** : ਪੰਜਾਬ ਵਿੱਚ ਬਹੁਗਿਣਤੀ ਸਿੱਖਾਂ ਦੀ ਆ ਤੇ ਸ਼ਰਾਬ ਵੀ ਪੰਜਾਬ ਵਿੱਚ ਹੀ ਸਭ ਤੋਂ ਵੱਧ ਵਿਕਦੀ ਐ । ਇਹਦਾ ਮਤਲਬ ਵੀ ਸਪੱਸ਼ਟ ਐ । ਕਿਸੇ ਸਮੇਂ ਕਿਸੇ ਕਵੀ ਨੇ ਕਿਹਾ ਸੀ, 'ਪੰਜਾਬ ਜਿਉਂਦਾ ਗੁਰਾਂ ਦੇ ਨਾਮ 'ਤੇ' ਪਰ ਅੱਜ ਗੁਰੂ ਸਾਹਿਬਾਂ ਦੀਆਂ ਸਿੱਖਿਆਵਾਂ ਵਿਸਾਰ ਕੇ ਕਈ ਪਰਿਵਾਰ ਬਰਬਾਦ ਹੋ ਰਹੇ ਹਨ । ਗੁਰੂ ਸਾਹਿਬਾਂ ਨੇ ਆਪਣੇ ਪੈਰੋਕਾਰਾਂ ਨੂੰ ਸ਼ਰਾਬ ਤੋਂ ਹੋਣ ਵਾਲੀ ਬਰਬਾਦੀ ਤੋਂ ਪਹਿਲਾਂ ਹੀ ਸੁਚੇਤ ਕਰ ਦਿੱਤਾ ਸੀ । ਤੀਜੇ ਪਾਤਸ਼ਾਹ ਫੁਰਮਾਉਂਦੇ ਹਨ :

ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥<br>
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ (ਪੰਨਾ ੫੫੪)

**ਭਾਵ**—ਜਿਸ ਦੇ ਪੀਣ ਨਾਲ ਪ੍ਰਭੂ-ਮਾਲਕ ਵਿਸਰ ਜਾਂਦਾ ਹੈ ਤੇ ਦਰਗਾਹ ਵਿੱਚ ਸਜ਼ਾ ਮਿਲਦੀ ਹੈ—ਐਸਾ ਝੂਠ ਮਦ ਕਦੇ ਵੀ ਨਹੀਂ ਸੇਵਨ ਕਰਨਾ ।

**ਪਹਿਲਾ** : ਪਹਿਲਾਂ ਕਹਿੰਦੇ ਬੜੇ ਤਕੜੇ ਸਰੀਰਾਂ ਵਾਲੇ ਨੌਜਵਾਨ ਹੁੰਦੇ ਸੀ, ਹੁਣ ਤਾਂ ਆਹ ਛੋਟੀ-ਛੋਟੀ ਉਮਰ ਦੇ ਸ਼ਰਾਬ ਵਿੱਚ ਖਪੇ ਪਏ ਆ ਤੇ ਇਉਂ ਲੱਗਦੈ ਜਿਵੇਂ ਮੱਕੀ ਦੇ ਖੇਤ ਵਿੱਚ ਡਰਨੇ ਗੱਡੇ ਹੁੰਦੇ ਆ ।

**ਬਾਬਾ** : ਇਹ ਸਭ ਬੇਸਮਝੀ ਆ । ਨਵੀਂ ਉਮਰ 'ਚ ਪਤਾ ਨਹੀਂ ਕਿ ਤਨ, ਮਨ, ਧਨ ਦਾ ਨੁਕਸਾਨ ਕਿੰਨਾ ਆ ! ਆਹ ਜਗਤ ਸਿਉਂ ਦਾ ਮੁੰਡਾ ਜਵਾਨੀ ਦੀ ਉਮਰੇ ਮਰਨ ਹਾਕਾ ਹੋਇਆ ਤੇ ਜ਼ੈਲਦਾਰਾਂ ਦਾ ਕੱਲਾ ਕਹਿਰਾ ਸਭ ਕੁਝ ਛੱਡ ਕੇ ਸ਼ਰਾਬ 'ਚ ਹੀ ਮਰ-ਖਪ ਗਿਆ।

**ਦੂਜਾ** : ਓ ਜੀ ! ਸਰਦੇ-ਪੁਜਦੇ ਘਰਾਂ ਦੇ ਤਾਂ ਸ਼ੌਕ ਸਮਝਦੇ ਆ ਤੇ ਆਹ ਕਈ ਹਮਾਤੜ ਵੇਖਾ-ਵੇਖੀ ਹੀ ਨਸ਼ੇ ਦੀਆਂ ਦਵਾਈਆਂ ਪੀ-ਪੀ ਕੇ ਈ ਸ਼ਾਹ ਬਣਦੇ ਆ । ਭਲਿਓ! ਤੁਸੀਂ ਜੀਵਨ ਗੁਜ਼ਾਰਾ ਕਰੋ ।

**ਬਾਬਾ** : ਇਥੇ ਜਾਨ ਦੀ ਕੀਹਨੂੰ ਪਰਵਾਹ ? ਸਿਰ ਘੁੰਮਣਾ ਚਾਹੀਦਾ ਐ ! ਹੋਰ ਨਹੀਂ ਤਾਂ ਫੋਕਲ ਪੁਆਇੰਟ ਵਾਲੇ ਡਾਕਟਰ ਕੋਲੋਂ ਨਸ਼ੇ ਦੀ ਦਵਾਈ ਹੀ ਪੀ ਆਉਂਦੇ ਆ । ਜਿਉਣ ਦਾ ਸ਼ੌਕ ਹੋਵੇ ਤਾਂ ਹੀ ਕੋਈ ਸੁਧਰੇ !

**ਤੀਜਾ** : ਬਾਬਾ ਜੀ, ਬੰਦਿਆਂ ਦੀ ਅਕਲ ਹੀ ਇਹੋ ਜਿਹੀ ਹੋ ਗਈ ਆ ਕਿ ਡੁੱਬਦੇ ਵਾਲੇ ਪਾਸੇ ਜਾ ਕੇ ਜ਼ਿਆਦਾ ਖੁਸ਼ ਹੁੰਦੇ ਆ । ਕੋਈ ਤੁਹਾਡੇ ਵਰਗਾ ਬਜ਼ੁਰਗ ਮੱਤ ਦੇਵੇ, ਤਾਂ ਕਹਿਣਗੇ, ਛੱਡੋ ਬਾਬੇ ਨੇ ਤਾਂ ਆਪਣੀ ਉਮਰ ਹੰਢਾ ਲਈ ਆ, ਹੁਣ ਸਾਨੂੰ ਮੱਤਾਂ ਦੇਂਦਾ!

**ਬਾਬਾ** : ਐਸੇ ਸੱਜਣਾਂ ਦੇ ਵੱਸ ਦੀ ਗੱਲ ਨਹੀਂ । ਸਾਡੇ 'ਤੇ ਸਭਿਆਚਾਰ ਈ ਇਸ ਤਰ੍ਹਾਂ ਦਾ ਥੋਪਿਆ ਜਾ ਰਿਹੈ ! ਲੋਕਾਂ ਦੀ ਅਕਲ ਈ ਚੁਰਾ ਲਈ ਐ । ਕੋਈ ਪੁੱਛੇ ਕਿ ਚੰਗਾ ਖਾਣਾ-ਪੀਣਾ ਜਾਂ ਹੰਢਾਉਣਾ ਸਿਰਫ ਨਸ਼ੇ ਈ ਹੁੰਦੇ ਐ ? ਸੰਸਾਰ ਵਿੱਚ ਮਨੁੱਖ ਨਸ਼ੇ ਖਾਣ ਲਈ ਨਹੀਂ ਪੈਦਾ ਹੋਇਆ । ਪੰਜਵੇਂ ਪਾਤਸ਼ਾਹ ਐਸੇ ਲੋਕਾਂ ਨੂੰ ਸਮਝਾਉਂਦੇ ਹਨ:

ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥ (ਪੰਨਾ ੩੯੯)

ਇਸ ਦਾ ਭਾਵ ਖੋਟੀ ਮੱਤ ਦੇ ਅਧੀਨ ਹੋ ਕੇ ਜੋ ਬੰਦੇ ਸ਼ਰਾਬ ਪੀਂਦੇ ਆ ਉਹ ਕਮਲੀ ਤੇ ਵਿਭਚਾਰਨ ਔਰਤ ਦੇ ਪਤੀ ਸਮਾਨ ਨੇ । ਅਸਲ ਅਮਲੀ ਉਹ ਨੇ ਜੋ ਨਾਮ ਰੂਪੀ ਅੰਮ੍ਰਿਤ ਨਾਲ ਸਦਾ ਖੀਵੇ ਰਹਿੰਦੇ ਆ ।

**ਪਹਿਲਾ** : ਇੱਕ ਤਾਂ ਪਿੰਡ 'ਚ ਜਿਹੜੀ ਜੂਏਬਾਜ਼ਾਂ ਦੀ ਢਾਣੀ ਆ, ਇਥੇ ਸਾਰਾ ਦਿਨ ਸ਼ਰਾਬ ਚੱਲਦੀ ਰਹਿੰਦੀ ਆ । ਪਿਛਲੇ ਸਾਲ ਲੜਾਈ ਹੋ ਕੇ ਬੰਦਾ ਵੀ ਮਰ ਗਿਆ—ਕੌਣ ਸਮਝਦਾ ਇਥੇ ?

**ਬਾਬਾ** : ਜੇ ਲੋਕ ਸਮਝ ਜਾਣ ਤਾਂ ਧਰਤੀ ਸਵਰਗ ਨਾ ਬਣ ਜਾਵੇ ? ਅੱਜ-ਕਲ੍ਹ ਪੰਜਾਬ ਵਿੱਚ ਛੇਵਾਂ ਦਰਿਆ ਸ਼ਰਾਬ ਦਾ ਵਹਿ ਰਿਹਾ! ਨਵੀਂ ਪੀੜ੍ਹੀ ਜੋ ਕੁਝ ਵੱਡਿਆਂ ਤੋਂ ਦੇਖਦੀ ਆ, ਉਹੋ ਕਰ ਰਹੀ ਆ । ਸਮਝਣ-ਸਮਝਾਉਣ ਦੀ ਤਾਂ ਗੱਲ ਈ ਮੁੱਕੀ ! ਭਾਈ ਦਯਾ ਸਿੰਘ ਜੀ ਨੇ ਇੱਕ ਰਹਿਤਨਾਮੇ ਵਿੱਚ ਲਿਖਿਆ ਆ :

ਜੂਆ ਖੇਲੈ, ਮਦ ਪੀਵੈ, ਸੋ ਨਰਕ ਮੇਂ ਜਾਵੈ ।

ਇਹਨਾਂ ਲੋਕਾਂ ਨੇ ਤਾਂ ਆਹ ਦੁਨੀਆਂ ਹੀ ਨਰਕ ਬਣਾ ਲਈ ਆ । ਆਪਣੀ ਜੂਨ ਵੀ ਖਰਾਬ ਤੇ ਪਰਿਵਾਰ ਦੀ ਵੀ ਖਰਾਬ ।

**ਦੂਜਾ** : ਔਹ ਵੇਖ ਲਓ ! ਪੰਚਾਂ ਦਾ ਸੁੱਖਾ ਆਉਂਦਾ । ਇਹਦਾ ਜਿਗਰ ਦਾ ਅਪਰੇਸ਼ਨ ਹੋਇਆ। ਡਾਕਟਰ ਨੇ ਕਿਹਾ ਸੀ, ਜੇ ਚਾਰ ਸਾਲ ਜਿਉਣਾ ਈ ਤਾਂ ਸ਼ਰਾਬ ਨਾ ਪੀਵੀਂ । ਦੇਖ ਲਓ ਫਿਰ ਉਸੇ ਹਾਲ 'ਚ ਤੁਰਿਆ ਫਿਰਦਾ ।

**ਬਾਬਾ** : ਹਾਲ ਕਾਹਦਾ, ਮੌਤ ਨੂੰ ਵਾਜਾਂ ਮਾਰਦਾ ! ਇਹਦੇ ਪਿਉ ਨੇ ਸ਼ਰਾਬੀ ਹੋਏ ਨੇ ਲੱਤਾਂ ਤੁੜਾਈਆਂ ਸੀ । ਖਰੋੜੀਆਂ 'ਤੇ ਤੁਰਦਾ ਹੁੰਦਾ ਸੀ । ਇਹਨੇ ਤਾਂ ਓਨੀ ਉਮਰ ਵੀ ਨਹੀਂ ਭੋਗਣੀ ।

**ਤੀਜਾ** : ਹੁਣ ਤਾਂ ਵਾ ਹੀ ਐਸੀ ਵਗੀ ਐ । ਗਿਆਨੀ ਰਤਨ ਸਿਉਂ ਕਿੰਨਾ ਸਿਆਣਾ, ਉਹਦਾ ਲਾਡਲਾ ਵੀ ਸਾਰੇ ਐਬ ਕਰਦਾ, ਕੀ ਕਰੂ ਕੋਈ ?

**ਬਾਬਾ** : ਰਤਨ ਸਿਉਂ ਦਾ ਖਾਨਦਾਨ ਤਾਂ ਗੁਰਮੁਖਾਂ ਦਾ ਟੱਬਰ ਸੀ । ਉਸ ਵੈਲੀ ਨੇ ਪੁੱਤ ਬਣ ਕੇ ਕੋਈ ਬਦਲਾ ਲੈਣਾ ਸੀ । ਰਤਨ ਸਿਉਂ ਤਾਂ ਭਾਈ ਦੇਸਾ ਸਿੰਘ ਦੇ ਰਹਿਤਨਾਮੇ 'ਚੋਂ ਸੁਣਾਉਂਦਾ ਹੁੰਦਾ ਸੀ :

ਪਰ ਨਾਰੀ, ਜੂਆ, ਅਸਤ, ਚੋਰੀ, ਮਦਰਾ ਜਾਨ ।
ਪਾਂਚ ਐਬ ਯੇ ਜਗਤ ਮੇਂ, ਤਜੈ ਸੁ ਸਿੰਘ ਸੁਜਾਨ । (੪੪)

ਇਹ ਦੁਨੀਆਂ ਦੇ ਪੰਜ ਐਬ ਕੋਈ ਤਿਆਗੇ ਤਾਂ ਸਿੰਘ ਕਹਾਉਣ ਦਾ ਹੱਕਦਾਰ ਐ। ਐਸੇ ਸਿੱਖ ਪੁੱਤਾਂ ਨੇ ਤਾਂ ਬਜ਼ੁਰਗਾਂ ਦੇ ਨਾਮ ਨੂੰ ਵੀ ਲਾਜ ਲਾਈ ਹੋਈ ਆ । ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ ਕਿ ਸ਼ਰਾਬ ਪੀਣ ਨਾਲ ਬੁੱਧੀ ਭਰਿਸ਼ਟ ਜਾਂਦੀ ਹੈ, ਪ੍ਰਭੂ ਵਿਸਰ ਜਾਂਦਾ ਹੈ ਅਤੇ ਦੁਰਲੱਭ ਮਨੁੱਖਾ ਜਨਮ ਵਿਅਰਥ ਹੀ ਚਲਾ ਜਾਂਦਾ ਹੈ :

ਪ੍ਰਾਨ ਸੁਖਦਾਤਾ ਜੀਅ ਸੁਖਦਾਤਾ, ਤੁਮ ਕਾਹੇ ਬਿਸਾਰਿਓ ਅਗਿਆਨਥ ॥
ਹੋਛਾ ਮਦੁ ਚਾਖਿ ਹੋਏ ਤੁਮ ਬਾਵਰ, ਦੁਲਭ ਜਨਮੁ ਅਕਾਰਥ ॥
(ਪੰਨਾ ੧੦੦੧)

**ਰੂੜ ਸਿੰਘ :** *(ਆਪਣੇ ਮਨ ਦੀ ਗੱਲ ਕਰਦਾ ਹੈ)* ਕਈ ਕਹਿੰਦੇ ਅਖੇ ਜਦੋਂ ਦੈਂਤਾਂ ਤੇ ਦੇਵਤਿਆਂ ਨੇ ਸਮੁੰਦਰ ਰਿੜਕਿਆ ਤਾਂ ਚੌਦਾਂ ਰਤਨਾਂ ਵਿੱਚੋਂ ਸ਼ਰਾਬ ਵੀ ਨਿਕਲੀ ਸੀ । ਇਹ ਤਾਂ ਤੇਹਰਵਾਂ ਰਤਨ ਐਂ !!

**ਬਾਬਾ :** ਇਹ ਵੀ ਤੁਹਾਡੇ ਵਰਗੇ ਦਾਰੂ ਪਿਆਕੜਾਂ ਦੀਆਂ ਘਾੜਤਾਂ ਘੜੀਆਂ । ਕੋਈ ਪੁੱਛੇ, ਭਲਿਓ ! ਜੇ ਇਹ ਰਤਨ ਐਂ, ਤਾਂ ਤੁਹਾਡਾ ਸਤਿਆਨਾਸ ਕਿਉਂ ਕਰਤਾ ? ਐਸੇ ਰਤਨ ਤੋਂ ਤੁਸੀਂ ਕੀ ਲੈਣਾ ? ਅਖੇ 'ਭੱਠ ਪਵੇ ਸੋਨਾ ਜਿਹੜਾ ਕੰਨਾਂ ਨੂੰ ਖਾਵੇ' । ਭਗਤ ਰਵਿਦਾਸ ਜੀ ਨੇ ਵੀ ਇੱਥੋਂ ਤੱਕ ਤਾੜਨਾ ਕੀਤੀ ਆ ਕਿ, 'ਇਹ ਸ਼ਰਾਬ ਐਸੀ ਅਪਵਿੱਤਰ ਤੇ ਨੀਚ ਵਸਤੂ ਹੈ ਕਿ ਜੇ ਗੰਗਾ ਜਲ ਵੀ ਇਸ ਵਿੱਚ ਮਿਲਾ ਦਿੱਤਾ ਜਾਵੇ ਤਾਂ ਵੀ ਇਹ ਪੀਣ ਯੋਗ ਨਹੀਂ ।' ਫੁਰਮਾਣ ਹੈ :

ਸੁਰਾ ਅਪਵਿਤ੍ਰ ਨਤ ਅਵਰ ਜਲ ਰੇ
ਸੁਰਸਰੀ ਮਿਲਤ ਨਹਿ ਹੋਇ ਆਨੰ ॥ (ਪੰਨਾ ੧੨੯੩)

**ਪਹਿਲਾ :** ਪਹਿਲੇ ਸਮਿਆਂ 'ਚ ਤਾਂ ਕਹਿੰਦੇ ਕੋਈ ਵਿਰਲਾ-ਵਾਂਝਾ ਹੀ ਨਸ਼ਾ ਕਰਦਾ ਸੀ ਪਰ ਹੁਣ ਤੇ ਅੱਤ ਹੀ ਹੋ ਗਈ ਆ।

**ਬਾਬਾ :** ਕਿਸੇ ਵਿਦਵਾਨ ਨੇ ਲਿਖਿਆ ਕਿ ਇਸ ਸੰਸਾਰ ਵਿੱਚ ਐਨੇ ਸਮੁੰਦਰ, ਦਰਿਆ, ਨਦੀਆਂ ਵਗਦੀਆਂ ਨੇ, ਇਹਨਾਂ ਵਿੱਚ ਡੁੱਬ ਕੇ ਐਨੇ ਲੋਕ ਨਹੀਂ ਮਰੇ ਜਿੰਨ੍ਹੇ ਇਨ੍ਹਾਂ ਬੋਤਲਾਂ ਵਿੱਚ ਡੁੱਬ ਕੇ ਮਰੇ ਆ । ਪਿਛਲੇ ਸਾਲਾਂ ਵਿੱਚ ਚਾਰ-ਪੰਜ ਮੌਤਾਂ ਤਾਂ ਆਪਣੇ ਪਿੰਡ ਹੀ ਸ਼ਰਾਬ ਨਾਲ ਹੋ ਗਈਆਂ । ਹੁਣ ਤੁਸੀਂ ਪੰਜਾਬ ਦੇ ਬਾਰਾਂ ਹਜ਼ਾਰ ਪਿੰਡਾਂ ਦੀ ਗੱਲ ਕਰੋ, ਕਿੱਥੇ ਜਾਊ !

**ਦੂਜਾ :** ਚਲੋ ਚਾਰ-ਪੰਜ ਤਾਂ ਮਰ ਗਏ ਪਰ ਕਿੰਨੇ ਜਿਉਂਦੇ-ਜੀਅ ਘਰ-ਬਾਰ ਉਜਾੜੀ ਫਿਰਦੇ ਆ—ਇਹ ਮਰਿਆਂ ਨਾਲੋਂ ਘੱਟ ਆ?

**ਬਾਬਾ :** ਭਾਈ ਗੁਰਦਾਸ ਜੀ ਨੇ ਕੁਝ ਜੀਵਾਂ ਦੀਆਂ ਪੱਕ ਚੁੱਕੀਆਂ ਆਦਤਾਂ ਦੀ ਗੱਲ ਕੀਤੀ ਆ ਤੇ ਅੰਤ ਵਿੱਚ ਤੱਤ ਕੱਢਿਆ, 'ਆਪਣ ਹੱਥੀਂ ਆਪਣੀ ਜੜ ਆਪਿ ਉਪਟੈ ।'

ਹੁਣ ਜੇ ਕੋਈ ਆਪ ਹੀ ਆਪਣੀ ਬਰਬਾਦੀ ਕਰ ਰਿਹਾ ਤਾਂ ਬਚਾਉਣਾ ਕੀਹਨੇ ਆਂ? ਇੱਥੇ ਤਾਂ ਸਿਆਣਿਆਂ ਦੀ ਗੱਲ ਪੱਲੇ ਬੰਨ੍ਹ ਲਓ ਕਿ ਤਨ, ਮਨ, ਧਨ ਦੇ ਭਲੇ ਲਈ ਅਮਲ ਪ੍ਰਸ਼ਾਦੇ ਦਾ ਹੀ ਸਭ ਤੋਂ ਚੰਗਾ ਐ । ਮੈਨੂੰ ਰਤਨ ਸਿਉਂ ਦੇ ਬਾਬੇ ਦੀਆਂ ਗੱਲਾਂ ਯਾਦ ਆ । ਇਕ ਵਾਰੀ ਕਹਿੰਦੇ, 'ਸੰਸਾਰ' 'ਤੇ ਪਸ਼ੂ-ਪੰਛੀਆਂ ਦੀ ਗਿਣਤੀ ਸਭ ਤੋਂ ਜ਼ਿਆਦਾ ਐ ਪਰ ਉਹਨਾਂ ਦੇ ਡਾਕਟਰ ਤੇ ਹਸਪਤਾਲ ਸਭ ਤੋਂ ਘੱਟ ਨੇ । ਦੂਜੇ ਬੰਨੇ ਆਪਣੇ ਆਪ 'ਚ ਸਭ ਤੋਂ ਸਿਆਣਾ ਬਣਦਾ ਚੌਰਾਸੀ ਲੱਖ ਜੂਨਾਂ ਦਾ ਸਰਦਾਰ— 'ਮਨੁੱਖ' ਇਸ ਦੇ ਲਈ ਜਗ੍ਹਾ-ਜਗ੍ਹਾ ਡਾਕਟਰ ਤੇ ਹਸਪਤਾਲ ਖੁਲ੍ਹੇ ਹਨ । ਹੁਣ ਦੱਸੋ ਸਭ ਤੋਂ ਵੱਧ ਸਿਆਣੇ ਨੂੰ ਸਭ ਤੋਂ ਵੱਧ ਬੀਮਾਰੀਆਂ ਕਿਉਂ ਲੱਗੀਆਂ ਹਨ ?

**ਤਿੰਨੇ** : *(ਇੱਕ ਆਵਾਜ਼ ਵਿੱਚ)* ਤੁਸੀਂ ਹੀ ਦੱਸੋ ਜੀ, ਕਿਉਂ ?

**ਬਾਬਾ** : ਕਾਰਨ ਇਹੋ ਕਿ ਇਸਦਾ ਖਾਣ-ਪੀਣ, ਰਹਿਣ-ਸਹਿਣ 'ਤੇ ਕੰਟਰੋਲ ਨਹੀਂ ਤੇ ਦੁਨੀਆਂ ਦੇ ਵਿਕਾਰਾਂ ਵਿੱਚ ਜ਼ਿਆਦਾ ਗ੍ਰਸਤ ਆ । ਅਨੇਕ ਤਰ੍ਹਾਂ ਦੇ ਨਸ਼ੇ-ਦਵਾਈਆਂ ਬਿਨਾਂ ਸਮਝਿਆਂ ਖਾਈ ਜਾਂਦਾ । ਰੋਗ ਹੋਰ ਵਧੀ ਜਾਂਦੇ ਆ ।

**ਤੀਜਾ** : ਫਿਰ ਇਸ ਸ਼ਰਾਬ ਤੋਂ ਛੁਟਕਾਰਾ ਕਿਵੇਂ ਪਾਇਆ ਜਾਵੇ ਬਾਬਾ ਜੀ ?

**ਬਾਬਾ** : ਇਸ ਤੋਂ ਛੁਟਕਾਰਾ ਪਾਉਣਾ ਕੋਈ ਔਖੀ ਗੱਲ ਨਹੀਂ ਹੈ । ਪਹਿਲਾਂ ਮਨ ਪੱਕਾ ਕੀਤਾ ਜਾਵੇ । ਪ੍ਰਭੂ-ਵਿਸ਼ਵਾਸ ਤੇ ਅਰਦਾਸ ਸਭ ਤੋਂ ਵੱਧ ਸਹਾਈ ਹਨ । ਕਈ ਚਰਨੇ ਅਰਗੇ ਹਰ ਮਹੀਨੇ ਸਹੁੰ ਵੀ ਪਾ ਲੈਂਦੇ ਆ ਤੇ ਦਸਾਂ ਦਿਨਾਂ ਬਾਅਦ ਫਿਰ ਪੀਣ ਲੱਗ ਪੈਂਦੇ ਆ। ਅੱਜ ਪਤਿਤਪੁਣੇ ਤੇ ਨਸ਼ੇ ਵਰਗੇ ਮਹਾਂਰੋਗ ਤੋਂ ਬਚਣ ਦਾ ਇੱਕੋ ਉਪਾਅ ਹੈ, ਗੁਰੂ ਸਾਹਿਬਾਂ ਦੀਆਂ ਸਿੱਖਿਆਵਾਂ ਮਨ 'ਚ ਵਸਾਵੋ । ਥੋੜ੍ਹੇ ਸਮੇਂ ਦੀ ਮਸਤੀ ਲਈ ਜੀਵਨ ਬਰਬਾਦ ਨਾ ਕਰੋ । ਅੰਮ੍ਰਿਤ ਛਕੋ, ਸਿੰਘ ਸਜੋ ਤੇ ਨਾਮ ਦੀ ਖ਼ੁਮਾਰੀ ਲਈ ਅਰਦਾਸ ਕਰੋ । ਜਿੰਨਾ ਚਿਰ ਕੋਈ ਆਦਮੀ ਜੀਵਨ ਦਾ ਨਿਯਮ ਨਹੀਂ ਬਣਾਉਂਦਾ ਤੇ ਸਰੀਰ ਨੂੰ ਪਰਮਾਤਮਾ ਦੀ ਦਾਤ ਨਹੀਂ ਸਮਝਦਾ ਉਨਾ ਚਿਰ ਨਸ਼ਿਆਂ ਤੋਂ ਮੁਕਤੀ ਨਹੀਂ ਹੋਣੀ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚੀ ਸ਼ਰਾਬ (ਅੰਮ੍ਰਿਤ) ਪੀਣ ਦੀ ਜਾਚ ਦੱਸੀ ਸੀ :

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥
(ਪੰਨਾ ੩੬੦)

ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਤੇਰੀ ਜੋ ਸ਼ਰਾਬ ਸਮੱਗਰੀ ਹੈ ਇਹਨੂੰ ਗਿਆਨ— ਧਿਆਨ ਅਤੇ ਕਰਣੀ ਦੀ ਬਣਾ । ਪ੍ਰੇਮ ਭਾਵਨਾ ਨਾਲ ਭਗਤੀ ਕਰ, ਤਾਂ ਅੰਮ੍ਰਿਤ ਰਸ ਤੇਰੇ ਅੰਦਰ ਝਰੇਗਾ ਜਿਸ ਨੂੰ ਪੀ ਕੇ ਮਨ ਮਤਵਾਲਾ ਹੋਵੇਗਾ । ਜੋ ਇਸ ਅੰਮ੍ਰਿਤ ਦਾ ਵਪਾਰੀ ਹੋਵੇਗਾ, ਉਹ ਝੂਠੇ ਨਸ਼ਿਆਂ ਨੂੰ ਨਹੀਂ ਪੀਵੇਗਾ :

"ਅੰਮ੍ਰਿਤ ਕਾ ਵਾਪਾਰੀ ਹੋਵੈ
ਕਿਆ ਮਦਿ ਛੂਛੈ ਭਾਉ ਧਰੇ ॥" (ਪੰਨਾ ੩੬੦)

ਗੁਰੂ ਪਿਆਰਿਓ ! ਸ਼ਰਾਬ ਦੇ ਭੈੜੇ ਨਸ਼ੇ ਤੋਂ ਇਸ ਤਰ੍ਹਾਂ ਛੁਟਕਾਰਾ ਹੋ ਸਕਦਾ ਹੈ । ਕਿਉਂ ਬਈ ਰੂੜ ਸਿਆਂ, ਤੇਰਾ ਕੀ ਖਿਆਲ ਐ ?

**ਰੂੜ ਸਿੰਘ :** ਠੀਕ ਆ ਜੀ, ਆਪਾਂ ਤਾਂ ਅੱਜ ਤੋਂ ਬਾਅਦ ਨਹੀਂ ਪੀਂਦੇ, ਜਿਥੇ ਮਰਜੀ ਕਸਮ ਪੁਆ ਲਵੋ । ਮੈਨੂੰ ਪਹਿਲਾਂ ਕੋਈ ਇਹੋ ਜਿਹੀ ਮੱਤ ਦਿੰਦਾ ਤਾਂ ਮੇਰਾ ਘਰ ਬਰਬਾਦ ਨਾ ਹੁੰਦਾ !

**ਬਾਬਾ :** ਸ਼ਾਬਾਸ਼ ! ਕਸਮ ਤੋਂ ਵੱਡਾ ਹੁੰਦਾ ਮਨ ਤਕੜਾ ਕਰਨਾ । ਮਨੁੱਖਾ ਜੀਵਨ ਦਾ ਅਰਥ ਸ਼ਰਾਬ ਪੀ-ਪੀ ਕੇ ਬਰਬਾਦ ਹੋਣਾ ਨਹੀਂ ਸਗੋਂ ਇਸ ਨੂੰ ਸਫਲ ਕਰਨਾ ਹੈ । ਜੀਵਨ ਸਫਲ ਹੁੰਦਾ ਚੰਗੇ ਖਿਆਲਾਂ ਨਾਲ ਤੇ ਚੰਗੇ ਖਿਆਲ ਚੰਗੀ ਸੰਗਤ ਤੋਂ ਮਿਲਦੇ ਆ ਵੈਲੀਆਂ ਦੀ ਢਾਣੀ 'ਚੋਂ ਨਹੀਂ ਚਲੋ ਬਈ, ਗੁਰਦੁਆਰਾ ਸਾਹਿਬ ਚੱਲ ਕੇ ਗੁਰੂ ਅੱਗੇ ਸ਼ੁਕਰਾਨੇ ਦੀ ਅਰਦਾਸ ਕਰੀਏ ਕਿ ਰੂੜ ਸਿੰਘ ਨੇ ਸ਼ਰਾਬ ਤੋਂ ਤੋਬਾ ਕਰ ਲਈ ਹੈ । ਆਸ ਕਰਨੀ ਚਾਹੀਦੀ ਆ ਕਿ ਇਹਨੂੰ ਵੇਖ ਕੇ ਇਹਦੀ ਢਾਣੀ 'ਚੋਂ ਹੋਰ ਵੀ ਕਈ ਸਿੱਧੇ ਰਾਹ ਪੈ ਜਾਣਗੇ ।

*(ਸਾਰੇ ਗੁਰਦੁਆਰਾ ਸਾਹਿਬ ਵੱਲ ਚੱਲ ਪੈਂਦੇ ਹਨ)*

*ਫੇਡ ਆਊਟ*



## ਝਾਕੀ ਦਸਵੀਂ

*(ਬਾਬਾ ਕੱਥਾ ਸਿੰਘ ਗੁਰਦੁਆਰਾ ਸਾਹਿਬ ਦੇ ਹਾਲ ਕਮਰੇ ਵਿੱਚ ਬੈਠਾ ਹੈ । ਇਸ ਪਿੰਡ ਦਾ ਹੀ ਆਦਮੀ ਪਾਲਾ ਸਿੰਘ ਹਾਲ ਕਮਰੇ ਵਿੱਚ ਆਉਂਦਾ ਹੈ)*

**ਪਾਲਾ ਸਿੰਘ :** ਸਤਿ ਸ੍ਰੀ ਅਕਾਲ ਬਾਬਾ ਜੀ !

**ਬਾਬਾ :** ਨਹੀਂ ਬਈ ਪਾਲਾ ਸਿਆਂ, ਫ਼ਤਿਹ ਬੁਲਾਇਆ ਕਰੋ :

**ਵਾਹਿਗੁਰੂ ਜੀ ਕਾ ਖ਼ਾਲਸਾ ॥**
**ਵਾਹਿਗੁਰੂ ਜੀ ਕੀ ਫ਼ਤਿਹ ॥**

**ਪਾਲਾ ਸਿੰਘ :** ਬਾਬਾ ਜੀ ! ਤੁਹਾਨੂੰ ਦੇਖ ਕੇ ਹੀ ਇਧਰ ਆਇਆਂ, ਇਕ ਸਵਾਲ ਹੈ ਮਨ ਵਿੱਚ।

**ਬਾਬਾ :** ਹਾਂ—ਹਾਂ ਦੱਸੋ, ਜੇ ਆਪਣੀ ਸਮਝ ਵਿੱਚ ਹੋਇਆ ਤਾਂ ਗੁਰੂ ਕਿਰਪਾ ਨਾਲ ਜ਼ਰੂਰ ਉੱਤਰ ਦੇਵਾਂਗਾ ।

**ਪਾਲਾ ਸਿੰਘ :** ਤੁਹਾਨੂੰ ਯਾਦ ਹੋਣਾ ਆਪਣੇ ਪਿੰਡ ਬਾਬਾ ਜੋਧਾ ਚੌਂਕੀ ਲਾਉਂਦਾ ਹੁੰਦਾ ਸੀ । ਭਲਾ ਉਹਦੇ 'ਚ ਕੋਈ ਸ਼ਕਤੀ ਵੀ ਸੀ ਕਿ ਐਵੇਂ ਈ ਸੀ ?

**ਬਾਬਾ :** *(ਹੱਸਦਾ ਹੋਇਆ)* ਬਾਬੇ ਜੋਧੇ ਦੀ ਚੌਂਕੀ 'ਤੇ ਆਪਣੇ ਪਿੰਡ ਦਾ ਤਾਂ ਕੋਈ ਜਾਂਦਾ ਨਹੀਂ ਸੀ ਹੁੰਦਾ ਪਰ ਦੂਰ-ਦਰਾਡੇ ਵਾਲਿਆਂ ਦਾ ਉਹ ਬਾਬਾ ਜ਼ਰੂਰ ਸੀ ।

**ਪਾਲਾ ਸਿੰਘ :** ਉਹ ਤਾਂ ਜਿਵੇਂ ਕਹਿੰਦੇ ਬਈ 'ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ' ਵਾਲੀ ਗੱਲ ਹੋ ਜਾਂਦੀ ਆ ਨਾ ।

**ਬਾਬਾ :** ਨਹੀਂ ਬਈ, ਨਾ ਤਾਂ ਉਹ ਜੋਗੜਾ ਸੀ ਤੇ ਨਾ ਹੀ ਸਿੱਧ ਸੀ । ਮੈਨੂੰ ਤਾਂ ਰੋਟੀਆਂ ਕਾਰਣਿ ਪੂਰਹਿ ਤਾਲ ਵਾਲੀ ਗੱਲ ਜ਼ਿਆਦਾ ਠੀਕ ਲੱਗਦੀ ਆ ।

**ਪਾਲਾ ਸਿੰਘ :** ਪਰ ਆਪਣੇ ਪਿੰਡ ਦੋ-ਤਿੰਨ ਜਾਣੇ ਤਾਂ ਉਹਦੇ ਬੜੇ ਸ਼ਰਧਾਲੂ ਸੀ ।

**ਬਾਬਾ :** ਸ਼ਰਧਾਲੂ-ਸ਼ਰਧੂਲੂ ਕਾਹਦੇ, ਇਕ ਤਾਰਾ ਸਿੰਘ ਚਿਮਟਾ ਵਜਾਉਂਦਾ ਹੁੰਦਾ ਸੀ ਤੇ ਘੋਲਾ ਸਿਉਂ ਢੋਲਕੀ ਚੰਗੀ ਵਜਾ ਲੈਂਦਾ ਸੀ। ਉਹਨਾਂ ਦੀ ਥੋੜ੍ਹੀ ਜਿਹੀ ਚੌਧਰ ਬਣੀ ਰਹਿੰਦੀ ਸੀ; ਨਾਲੇ ਖਾਣ-ਪੀਣ ਨੂੰ ਚੰਗਾ-ਚੋਖਾ ਮਿਲ ਜਾਂਦਾ ਸੀ ।

**ਪਾਲਾ ਸਿੰਘ :** ਪਰ ਬਾਬਾ ਜੀ, ਉੱਥੇ ਚੰਗੀਆਂ ਭਲੀਆਂ ਬੀਬੀਆਂ ਸਿਰ ਖੋਲ੍ਹ ਕੇ ਖੇਡਣ ਲੱਗ ਜਾਂਦੀਆਂ ਹੁੰਦੀਆਂ ਸੀ । ਜੋਧੇ ਬਾਬੇ ਨੇ ਕਹਿਣਾ ਆ ਗਿਆ ਭੂਤ ਹੁਣ ਨਹੀਂ ਛੱਡਦਾ। ਇਹਦਾ ਕੀ ਕਾਰਨ ਸੀ ?

**ਬਾਬਾ :** ਪਾਲਾ ਸਿਆਂ, ਇਹ ਮਨ ਦੇ ਰੋਗ ਹਨ । ਇਹਦੇ ਪਿੱਛੇ ਬਹੁਤ ਸਾਰੇ ਕਾਰਨ ਹੁੰਦੇ ਆ। ਇਹ ਰੋਗ ਸਿਰਫ ੧੫ ਸਾਲ ਦੀ ਉਮਰ ਤੋਂ ਲੈ ਕੇ ੪੫ ਸਾਲ ਦੀ ਉਮਰ ਤੱਕ ਹੀ

ਜ਼ਿਆਦਾਤਰ ਔਰਤਾਂ ਵਿੱਚ ਹੁੰਦਾ । ਭੋਲੇ-ਭਾਲੇ ਲੋਕ ਇਸਨੂੰ ਬੁਰੀ ਰੂਹ ਦਾ ਵਾਸਾ ਸਮਝਦੇ ਆ । ਇਸ ਦਾ ਫਾਇਦਾ ਸਾਡੇ ਅਖੌਤੀ ਸਿਆਣੇ ਲੈਂਦੇ ਆ ।

**ਪਾਲਾ ਸਿੰਘ** : ਪਰ ਬਾਬਾ ਜੀ ! ਇਹ ਗੱਲ ਮੈਂ ਨਹੀਂ ਮੰਨਦਾ, ਕੋਈ ਬੁਰੀ ਰੂਹ ਹੁੰਦੀ ਜ਼ਰੂਰ ਆ ।

**ਬਾਬਾ** : ਇਹੋ ਮੈਂ ਸਮਝਾ ਰਿਹਾਂ ਕਿ ਬਹੁਤ ਸਾਰੇ ਰੋਗਾਂ ਦਾ ਇਲਾਜ ਕਈ ਵਾਰੀ ਦਵਾਈਆਂ ਨਾਲ ਵੀ ਨਹੀਂ ਹੁੰਦਾ । ਕਈ ਵਾਰੀ ਇਨਸਾਨ ਦੇ ਮਨ ਦੀਆਂ ਖਾਹਿਸ਼ਾਂ ਪੂਰੀਆਂ ਨਹੀਂ ਹੁੰਦੀਆਂ । ਉਸ ਦੀ ਸੋਚ ਤੋਂ ਉਲਟ ਐਸਾ ਵਾਪਰ ਜਾਂਦਾ ਜਿਸ ਨੂੰ ਉਹ ਸਹਿਣ ਨਹੀਂ ਕਰ ਸਕਦਾ । ਦੱਬੀਆਂ ਇਛਾਵਾਂ ਜਾਂ ਅਧੂਰੀਆਂ ਖਾਹਿਸ਼ਾਂ ਐਸਾ ਰੂਪ ਧਾਰਨ ਕਰ ਜਾਂਦੀਆਂ ਹਨ ਤੇ ਉਹ ਇਨਸਾਨ ਊਲ-ਜਲੂਲ ਬੋਲਣ ਲੱਗ ਪੈਂਦਾ, ਰੋਣ ਲੱਗ ਪੈਂਦਾ । ਮਰਦ ਕਹੇਗਾ ਕਾਲੇ ਕੱਪੜਿਆਂ ਵਾਲੀ ਜਨਾਨੀ ਦਿੱਸਦੀ ਆ ਤੇ ਔਰਤ ਕਹੇਗੀ ਸਿੰਗਾਂ ਵਾਲਾ ਮਰਦ ਦਿੱਸਦਾ । ਐਸੇ ਮਨੋ ਰੋਗੀ ਦਾ ਹੋਰ ਵੀ ਕੋਈ ਬਹਾਨਾ ਹੋ ਸਕਦਾ ।

**ਪਾਲਾ ਸਿੰਘ** : ਤੇ ਉਹ ਚੰਗੀਆਂ-ਭਲੀਆਂ ਬੀਬੀਆਂ ਖੇਡਣ ਕਿਉਂ ਲੱਗ ਜਾਂਦੀਆਂ ਸਨ ?

**ਬਾਬਾ** : ਪਹਿਲੀ ਗੱਲ ਤਾਂ ਪਾਲਾ ਸਿਆਂ ਮਨ ਦਾ ਰੋਗੀ ਹੀ ਐਹੋ ਜਿਹੇ ਬਾਬੇ ਕੋਲ ਆਉਂਦਾ। ਦੂਜਾ, ਐਹੋ ਜਿਹੀ ਜਗ੍ਹਾ 'ਤੇ ਚਾਰ-ਚੁਫੇਰੇ ਡਰਾਉਣੀਆਂ ਤਸਵੀਰਾਂ ਲਾਈਆਂ ਹੁੰਦੀਆਂ—ਚਿਮਟੇ ਤੇ ਢੋਲਕੀ ਦੇ ਸ਼ੋਰ-ਸ਼ਰਾਬੇ ਅਤੇ ਜੈ ਬਾਬੇ ਦੀ ਦੇ ਰੌਲੇ-ਰੱਪੇ ਨਾਲ ਰੋਗੀ ਲਈ ਮਾਹੌਲ ਸਿਰਜਿਆ ਜਾਂਦਾ । ਫਿਰ ਬਾਬਾ ਜੀ ਧੂਪ, ਅਗਰਬੱਤੀ ਅਤੇ ਗੁੱਗਲ ਦਾ ਧੂੰਆਂ ਦਿੰਦੇ ਆ ਜਿਸ ਦੇ ਨਸ਼ੇ ਵਿੱਚ ਮਾਨਸਿਕ ਰੋਗੀ ਸਿਰ ਘੁੰਮਾਉਣਾ ਸ਼ੁਰੂ ਕਰ ਦਿੰਦੇ ਆ ।

**ਪਾਲਾ ਸਿੰਘ** : ਪਰ ਬਾਬਾ ਜੋਧਾ ਤਾਂ ਘਸੁੰਨ-ਮੁੱਕੀਆਂ ਨਾਲ ਵੀ ਕੁੱਟ ਸੁੱਟਦਾ ਹੁੰਦਾ ਸੀ ਤੇ ਚਿਮਟੇ ਵੀ ਮਾਰ ਦਿੰਦਾ ਹੁੰਦਾ ਸੀ ?

**ਬਾਬਾ** : ਅੱਗੇ ਵੀ ਸੁਣ ! ਇਹ ਤਰੀਕਾ ਮਨੋਵਿਗਿਆਨਕ ਹੈ । ਘਸੁੰਨਾਂ ਤੇ ਚਿਮਟਿਆਂ ਦੀ ਮਾਰ ਖਾ ਕੇ ਮਨੋਰੋਗੀ ਦਾ ਮਾਨਸਿਕ ਤਣਾਓ ਦੂਰ ਹੁੰਦਾ ਹੈ ਤੇ ਐਸੇ ਰੋਗੀ ਬਾਬੇ ਦੀ ਹਾਂ ਵਿੱਚ ਹਾਂ ਮਿਲਾਈ ਜਾਂਦੇ ਆ । ਸਿਰ ਘੁੰਮਾ ਕੇ ਵੀ ਐਸੇ ਮਰੀਜ਼ਾਂ ਨੂੰ ਸ਼ਾਂਤੀ ਮਿਲਦੀ ਆ । ਜਦੋਂ ਐਸਾ ਰੋਗੀ ਹਾਰ-ਹੰਭ ਕੇ ਬੈਠ ਜਾਂਦਾ ਤਾਂ ਆਮ ਲੋਕ ਸਮਝਦੇ ਆ ਕਿ ਬਾਬੇ ਨੇ ਭੂਤ ਕੱਢ ਦਿੱਤਾ ਆ । ਬੱਸ ਏਸੇ ਤਰ੍ਹਾਂ ਬਾਬਾ ਭੂਤਾਂ ਦਾ ਸਪੈਸ਼ਲਿਸਟ ਅਖਵਾਉਣ ਲੱਗ ਪੈਂਦਾ ਆ । ਤੈਨੂੰ ਪਤਾ ਬਾਬੇ ਜੋਧੇ ਦਾ ਵੱਡਾ ਭਾਈ ਪੱਕਾ ਗੁਰਸਿੱਖ ਸੀ ? ਉਹਨੇ ਕਹਿਣਾ, ਉਏ ਜੋਧਾ ਸਿਆਂ ਸਿੱਖਾਂ ਦਾ ਪੁੱਤ ਹੋ ਕੇ ਇਹ ਕਿਹੜੇ ਪਾਖੰਡ ਵਿੱਚ ਪਿਆਂ ? ਗੁਰੂ ਸਾਹਿਬਾਂ ਨੇ ਤਾਂ ਐਸੇ ਲੋਕਾਂ ਨੂੰ ਕਰਮ-ਕਾਂਡੀ ਪਾਖੰਡੀ ਦੱਸਿਆ ਆ !

**ਪਾਲਾ ਸਿੰਘ** : ਤਾਈ ਧੰਨ ਕੌਰ ਕਹਿੰਦੀ ਬਈ ਉਹਦੇ ਵਿੱਚ ਬਾਬਾ ਵਡਭਾਗ ਸਿੰਘ ਦੀ ਪੌਣ ਆਉਂਦੀ ਸੀ, ਜੀਹਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਥਾਪਨਾ ਦਿੱਤੀ ਸੀ ਕਿ ਭੂਤਾਂ ਤੇਰੇ ਵੱਸ ਹੋਣਗੀਆਂ ।

**ਬਾਬਾ :** ਪਾਲਾ ਸਿਆਂ ! ਭੋਲੀ-ਭਾਲੀ ਜਨਤਾ ਨੂੰ ਜਿਵੇਂ ਮਰਜ਼ੀ ਕੋਈ ਪਿੱਛੇ ਲਾ ਲਵੇ । ਭਲਿਓ, ਗੁਰੂ ਗੋਬਿੰਦ ਸਿੰਘ ਜੀ ੧੭੦੮ ਈ: ਵਿੱਚ ਜੋਤੀ ਜੋਤ ਸਮਾ ਗਏ ਸਨ ਤੇ ਬਾਬਾ ਵਡਭਾਗ ਸਿੰਘ ਜਾ ਜਨਮ ਹੀ ੧੭੧੫ ਈ: 'ਚ ਹੋਇਆ । ਹੁਣ ਜੀਹਦਾ ਜਨਮ ਹੀ ੭ ਸਾਲ ਬਾਅਦ ਹੋਇਆ, ਉਹਨੂੰ ਥਾਪਨਾ ਕਦੋਂ ਮਿਲ ਗਈ ? ਐਸੀਆਂ ਗੱਲਾਂ ਨਾਲ ਭੋਲੇ-ਭਾਲੇ ਸਿੱਖਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ।

**ਪਾਲਾ ਸਿੰਘ :** ਪਰ ਇੱਕ ਗੱਲ ਤਾਂ ਮੰਨਦੇ ਹੋ ਤੁਸੀਂ ਕਿ ਬਾਬਾ ਜੀ ਗੁਰੂ ਸਾਹਿਬਾਂ ਦੀ ਵੰਸ਼ ਵਿੱਚੋਂ ਹੀ ਸਨ ?

**ਬਾਬਾ :** ਨਹੀਂ ! ਗੁਰੂ-ਘਰ ਵਿੱਚ ਵੰਸ਼ ਨੂੰ ਕੋਈ ਮਾਨਤਾ ਨਹੀਂ, ਗੁਰਮਤਿ ਸਿਧਾਂਤਾਂ ਦੀ ਮਹਾਨਤਾ ਹੈ । ਜੇਕਰ ਕੋਈ ਗੁਰੂ ਸਾਹਿਬਾਂ ਦੀ ਵਿਚਾਰਧਾਰਾ ਦੇ ਉਲਟ ਕੰਮ ਕਰੇ ਜਾਂ ਵੱਖਰਾ ਪੰਥ ਚਲਾ ਲਵੇ, ਉਹਨੂੰ ਕੋਈ ਮਾਨਤਾ ਨਹੀਂ । ਗੁਰੂ-ਇਤਿਹਾਸ ਪੜ੍ਹੋ । ਰਾਮਰਾਈਏ ਤੇ ਧੀਰਮੱਲੀਏ ਏਸੇ ਲਈ ਪੰਥ ਵਿੱਚੋਂ ਛੇਕੇ ਹੋਏ ਆ । ਜਿਸ ਬਾਬੇ ਦੀ ਤੁਸੀਂ ਗੱਲ ਕਰ ਰਹੇ ਹੋ, ਉਹ ਵੀ ਧੀਰਮੱਲੀਆਂ ਦੀ ਵੰਸ਼ ਆ । ਹੁਣ ਸਾਡੀ ਕੌਮ ਵਿਚ ਕੇਸ-ਦਾਹੜੀਆਂ ਕਤਲ ਕਰਾਉਣ ਵਾਲੇ, ਨਸ਼ੇ ਕਰਨ ਵਾਲੇ, ਵਹਿਮਾਂ-ਭਰਮਾਂ ਤੇ ਕਰਮ-ਕਾਂਡਾਂ ਨੂੰ ਮੰਨਣ ਵਾਲੇ ਰਟ ਲਾਈ ਜਾਣ ਕਿ ਅਸੀਂ ਵੀ ਗੁਰੂ ਕੇ ਸਿਖ ਹਾਂ ਤਾਂ ਇਹ ਉਹਨਾਂ ਦਾ ਭਰਮ ਆ । ਗੁਰੂ ਗੋਬਿੰਦ ਸਿੰਘ ਜੀ ਨੇ ਇਥੋਂ ਤੱਕ ਫੁਰਮਾਇਆ:

ਰਹਿਤ ਪਿਆਰੀ ਮੁਝ ਕਉ
ਸਿਖ ਪਿਆਰਾ ਨਾਹਿ ।

**ਪਾਲਾ ਸਿੰਘ :** ਕਈ ਕਹਿੰਦੇ ਬਾਬਾ ਵਡਭਾਗ ਸਿੰਘ ਪੁੱਤਾਂ ਦਾ ਦਾਤਾ ਹੈ । ਇਹ ਗੱਲ ਕਿੰਨੀ ਕੁ ਠੀਕ ਐ ?

**ਬਾਬਾ :** ਤੁਹਾਡੀ ਜਾਣਕਾਰੀ ਲਈ ਦੱਸਾਂ ਕਿ ਬਾਬਾ ਵਡਭਾਗ ਸਿੰਘ ਨੇ ਦੋ ਸ਼ਾਦੀਆਂ ਕੀਤੀਆਂ। ਪਹਿਲੀ ਸ਼ਾਦੀ ਬੀਬੀ ਰਾਧਾ ਜੀ ਨਾਲ ਕੀਤੀ ਪਰ ਕੋਈ ਸੰਤਾਨ ਨਾ ਹੋਈ । ਫਿਰ ਦੂਜੀ ਸ਼ਾਦੀ ਬੀਬੀ ਸੰਦਲੀ ਜੀ ਨਾਲ ਕੀਤੀ ਤਾਂ ਇਸ ਤੋਂ ਇੱਕ ਹੀ ਲੜਕੀ ਹੋਈ। ਜੀਹਦੇ ਆਪਣੇ ਦੋ ਵਿਆਹਾਂ 'ਚੋਂ ਇੱਕੋ ਲੜਕੀ ਪੈਦਾ ਹੋਈ, ਉਹ ਪੁੱਤਾਂ ਦਾ ਦਾਤਾ ਕਿਵੇਂ ਹੋਇਆ ? ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਭੋਲੇ-ਭਾਲੇ ਲੋਕਾਂ ਨੂੰ ਮੱਤ ਦਿੰਦਿਆਂ ਸਮਝਾਇਆ :

ਭੂਤਨ ਪੈ ਪੂਤ ਮਾਂਗੈ, ਹੋਤ ਨ ਸਪੂਤੀ ਕੋਊ
ਜੀਅ ਕੋ ਪਰਤ ਸੰਸੋ, ਤਿਆਗੈ ਹੂੰ ਨ ਤਿਆਗਈ ।

ਇਸ ਦਾ ਮਤਲਬ ਹੈ ਕਿ ਮਸਾਣਾਂ ਵਿੱਚ ਭੂਤ ਜਗਾਉਣ ਦੇ ਯਤਨ ਕਰਨ ਵਾਲੀ ਇਸਤਰੀ ਭੂਤ ਦੇ ਵਰਦਾਨ ਨਾਲ ਕਦੀ ਪੁੱਤਰਵਤੀ ਨਹੀਂ ਹੁੰਦੀ, ਸਗੋਂ ਉਹ ਭਰਮ ਦੇ ਰੋਗ ਕਾਰਨ ਹੀ ਇਸ ਵਹਿਮ ਵਿੱਚ ਪਈ ਰਹਿੰਦੀ ਆ । ਘੱਟੋ-ਘੱਟ ਸਿੱਖਾਂ ਨੂੰ ਐਸੇ ਭਰਮ ਤੋਂ ਬਚਣਾ ਚਾਹੀਦਾ ਆ !

**ਪਾਲਾ ਸਿੰਘ** : ਪਰ ਉਥੋਂ ਤਾਂ ਕਈ ਲੋਕ ਰਾਖ਼ ਲਿਆਉਂਦੇ ਆ, ਤਵੀਤ ਮੜ੍ਹਾ ਕੇ ਪਾਉਂਦੇ ਆ । ਕਈ ਕਿੱਲੇ ਘੜਾ ਕੇ ਪਸ਼ੂਆਂ ਦੇ ਵਾਧੇ ਲਈ ਘਰ ਲਿਆਉਂਦੇ ਆ । ਇਹ ਕਿਉਂ ?

**ਬਾਬਾ** : ਇਹ ਸਾਰਾ ਕੁਝ ਮਨ ਦੇ ਰੋਗੀਆਂ ਲਈ ਆਸਰਾ ਹੈ—ਇਹਦੇ ਵਿੱਚ ਸਚਾਈ ਕੋਈ ਨਹੀਂ। ਹੁਣ ਜਿਵੇਂ ਪੰਜਾਬ ਦੇ ਕਈ ਲੋਕ 'ਸ਼ੇਖ ਫੱਤੇ' ਖੀਰ ਚੜ੍ਹਾਉਂਦੇ ਆ । ਭਲਾ ਪੁੱਛੇ ਕੋਈ, ਬਈ ਦੇਸ਼-ਵਿਦੇਸ਼ ਵਿੱਚ ਐਨੇ ਵੱਡੇ-ਵੱਡੇ ਮੱਝਾਂ ਗਾਵਾਂ ਦੇ ਡੇਅਰੀ ਫਾਰਮ ਆ । ਉਥੇ ਦੁੱਧ ਦੀਆਂ ਨਹਿਰਾਂ ਵਗਦੀਆਂ ਆ । ਕੀ ਉਹ ਸਾਰੇ ਲੋਕ ਸ਼ੇਖ ਫੱਤੇ ਨੂੰ ਮੰਨਦੇ ਆ? ਅਸੀਂ ਅਗਿਆਨਤਾ ਵੱਸ ਖੀਰ ਬਣਾ ਕੇ ਕਬਰਾਂ 'ਤੇ ਰੋੜ੍ਹੀ ਜਾਂਦੇ ਹਾਂ । ਜੇ ਸੇਵਾ ਭਾਵਨਾ ਹੈ ਤਾਂ ਭੁੱਖਿਆਂ ਲੋੜਵੰਦਾਂ ਨੂੰ ਆਪਣੇ ਪਿੰਡ ਹੀ ਰਿੰਨ੍ਹ ਕੇ ਕਿਉਂ ਨਹੀਂ ਖਵਾਈ ਜਾਂਦੀ ? ਜਾਂ ਲਾਗੇ ਕਿਸੇ ਗੁਰੂ ਕੇ ਲੰਗਰ ਵਿੱਚ ਦੁੱਧ ਪਾ ਦਿੱਤਾ ਜਾਵੇ । ਇਹ ਸਭ ਅਗਿਆਨਤਾ ਵੱਸ ਸ਼ੁਰੂ ਹੋਈਆਂ ਮੰਨਤਾਂ ਨੇ ।

**ਪਾਲਾ ਸਿੰਘ** : ਕੀ ਬਾਬਾ ਜੀ ! ਭੂਤ-ਪ੍ਰੇਤ ਨਹੀਂ ਹੁੰਦੇ ਫਿਰ ?

**ਬਾਬਾ** : ਨਹੀਂ । ਕਿਉਂਕਿ ਗੁਰਮਤਿ ਇਸ ਦੀ ਵਿਰੋਧੀ ਹੈ । ਲੋਕਾਂ ਦਾ ਵਿਚਾਰ ਹੈ ਕਿ ਭੂਤ-ਪ੍ਰੇਤ ਉਹ ਆਤਮਾਵਾਂ ਹੁੰਦੀਆਂ ਆਂ ਜੋ ਸਮੇਂ ਤੋਂ ਪਹਿਲਾਂ ਸਰੀਰ ਛੱਡ ਜਾਂਦੀਆਂ ਹਨ। ਆਮ ਲੋਕ ਸਮਝਦੇ ਆ ਕਿ ਆਤਮ ਹੱਤਿਆ ਤੇ ਦੁਰਘਟਨਾਵਾਂ ਵਿੱਚ ਮਰੇ ਲੋਕ ਭੂਤ-ਪ੍ਰੇਤ ਬਣਦੇ ਆ ਕਿਉਂਕਿ ਉਹਨਾਂ ਪੂਰੀ ਉਮਰ ਨਹੀਂ ਭੋਗੀ ਹੁੰਦੀ । ਇਹ ਭੂਤ ਕਿਸੇ ਪਸੰਦ ਦੇ ਸਰੀਰ ਵਿੱਚ ਪ੍ਰਵੇਸ਼ ਕਰ ਜਾਂਦੇ ਆ ਤੇ ਉਸ ਨੂੰ ਪਰੇਸ਼ਾਨ ਕਰਦੇ ਆ। ਗੁਰਮਤਿ ਵਿਚਾਰਧਾਰਾ ਅਨੁਸਾਰ ਜੰਮਣਾ ਤੇ ਮਰਨਾ ਪਰਮਾਤਮਾ ਦੇ ਹੱਥਾਂ ਵਿੱਚ ਹੈ। ਫਿਰ ਇਹ ਕਿਵੇਂ ਕਿਹਾ ਜਾ ਸਕਦਾ ਕਿ ਕੋਈ ਪੂਰੀ ਉਮਰ ਭੋਗੇ ਬਿਨਾਂ ਮਰ ਗਿਆ? ਇਸ ਲਈ ਗੁਰਮਤਿ ਭੂਤਾਂ-ਪ੍ਰੇਤਾਂ ਨੂੰ ਨਹੀਂ ਮੰਨਦੀ ।

**ਪਾਲਾ ਸਿੰਘ** : ਪਰ ਬਾਬਾ ਜੀ ! ਇਕ ਤੁਕ ਮੈਨੂੰ ਯਾਦ ਨਹੀਂ ਆਉਂਦੀ, ਸੁਖਮਨੀ ਸਾਹਿਬ ਵਿੱਚ ਸੁਣੀ ਆਂ । ਉਸ ਵਿੱਚ ਭੂਤਾਂ-ਪ੍ਰੇਤਾਂ ਬਾਰੇ ਲਿਖਿਆ ।

**ਬਾਬਾ** : ਉਹ ਤੁਕ ਹੈ ਪਿਆਰਿਆ— ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ । ਇਸ ਅਸ਼ਟਪਦੀ ਵਿੱਚ ਗੁਰੂ ਜੀ ਨੇ ਉਸ ਸਮੇਂ ਦੇ ਪ੍ਰਚਲਤ ਲੋਕ-ਵਿਸ਼ਵਾਸਾਂ ਦਾ ਵਰਣਨ ਕੀਤਾ ਹੈ। ਗੁਰੂ ਜੀ ਦੀ ਇਸ ਸਿੱਖਿਆ ਵੱਲ ਖਿਆਲ ਕਿਉਂ ਨਹੀਂ ਕਰਦੇ ਕਿ ਜੋ ਮਨੁੱਖ ਪ੍ਰਭੂ ਨੂੰ ਵਿਸਾਰ ਦਿੰਦੇ ਹਨ, ਉਹੀ ਅਸਲ ਵਿੱਚ ਭੂਤ ਹਨ ?

ਹਰਿ ਭਗਤਿ ਭਾਵ ਹੀਣੰ ਨਾਨਕ
ਪ੍ਰਭ ਬਿਸਰਤ ਤੇ ਪ੍ਰੇਤਤਹ ॥ (ਪੰਨਾ ੭੦੬)

ਤੁਸੀਂ ਤਾਂ ਚਿਮਟਿਆਂ ਵਾਲਿਆਂ ਤੋਂ ਭੂਤ ਕਢਾਉਂਦੇ ਫਿਰਦੇ ਹੋ ਪਰ ਗੁਰਬਾਣੀ ਅਨੁਸਾਰ ਤਾਂ ਜਿਨ੍ਹਾਂ ਨੇ ਪ੍ਰਭੂ ਨੂੰ ਵਿਸਾਰਿਆ ਹੋਇਆ ਉਹ ਹੀ ਭੂਤ-ਪ੍ਰੇਤ ਹਨ ।

**ਪਾਲਾ ਸਿੰਘ** : *(ਜਿਵੇਂ ਸਭ ਕੁਝ ਸਮਝ ਗਿਆ ਹੈ)* ਬਾਬਾ ਜੀ ! ਤੁਹਾਡੀਆਂ ਵਿਚਾਰਾਂ ਸੁਣ-ਸੁਣ ਕੇ ਤਾਂ ਮੈਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਇਹ ਸਭ ਮਨ ਦੇ ਭਰਮ ਹੀ

ਹਨ ਪਰ ਤੁਹਾਡੀ ਨੂੰਹ ਗੁਰਨਾਮ ਕੌਰ ਤਾਂ ਹੋਲੀ ਦੇ ਮੇਲੇ 'ਤੇ ਜਾਣ ਲਈ ਤਿਆਰ ਆ ਕਿ ਧੌਲੀ ਧਾਰ ਵਾਲੇ ਦੇ ਜਾ ਕੇ ਆਉਣਾ ! ਏਸੇ ਕਰਕੇ ਮੈਂ ਤੁਹਾਡੇ ਨਾਲ ਗੱਲ ਸ਼ੁਰੂ ਕੀਤੀ ਸੀ ।

**ਬਾਬਾ** : ਪਹਿਲੀ ਗੱਲ ਤਾਂ ਗੁਰਨਾਮ ਕੌਰ ਨੂੰ ਸਮਝਾ ਕਿ ਆਪਣੇ ਨਾਮ ਦੀ ਹੀ ਲਾਜ ਰੱਖ—ਗੁਰੂ ਦਾ ਨਾਮ ਜਪਿਆ ਕਰ—ਅੰਮ੍ਰਿਤ ਵੇਲੇ ਉੱਠੇ—ਨਿੱਤਨੇਮ ਕਰੇ—ਗੁਰੂ-ਲੜ ਲੱਗੇ। ਫਿਰ ਜਿਹੜਾ ਗੁਰੂ ਦਾ ਸਿੱਖ ਅਨੰਦਪੁਰ ਤੱਕ ਪਹੁੰਚ ਕੇ ਖੁਸ਼ ਆਨੰਦ ਨਹੀਂ ਹੁੰਦਾ, ਉਹਨੂੰ ਧੌਲੀਧਾਰ ਜਾ ਕੇ ਖੁਸ਼ੀ ਮਿਲ ਜੂ ? ਸਿੱਖ ਕੌਮ ਦੀ ਬਦਕਿਸਮਤੀ ਆ ਕਿ ਗੁਰੂ ਦਾ ਲੜ ਛੱਡ ਕੇ ਕੋਈ ਤਵੀਤ ਲੈਣ ਜਾਂਦਾ, ਕੋਈ ਮੰਤਰ ਲੈਣ ਜਾਂਦਾ ਤੇ ਕੋਈ ਨਾਮ-ਦਾਨ ਲੈਣ ਭੱਜਦਾ । ਭਲਿਓ ! ਗੁਰਬਾਣੀ ਤਾਂ ਸਾਰੀ ਹੀ ਨਾਮ-ਦਾਨ ਹੈ । ਮੈਂ ਤਾਂ ਇੱਕੋ ਗੱਲ ਕਹਿਨਾ, ਬਈ ਅਗਿਆਨਤਾ ਹੀ ਸਭ ਤੋਂ ਵੱਡਾ ਭੂਤ ਹੈ ਜੋ ਕਈ ਸਿੱਖਾਂ ਨੂੰ ਭਟਕਾਈ ਫਿਰਦਾ ਤੇ ਜਦੋਂ ਗੁਰੂ-ਸ਼ਬਦ ਦਾ ਗਿਆਨ ਹੋ ਗਿਆ, ਫਿਰ ਨਾ ਮੰਨੂ ਕੋਈ ਭੂਤਾਂ ਨੂੰ ਤੇ ਨਾ ਹੀ ਭੂਤਾਂ ਵਾਲੇ ਬਾਬੇ ਨੂੰ ।

**ਪਾਲਾ ਸਿੰਘ** : ਪਰ ਬਾਬਾ ਜੀ ! ਉਦੋਂ ਤਾਂ ਆਪਣੇ ਲਾਗੇ-ਲਾਗੇ ਪਿੰਡਾਂ ਵਿੱਚ ਕੱਲਾ ਬਾਬਾ ਜੋਧਾ ਹੀ ਡੋਲੀਆਂ ਖਿਡਾਉਂਦਾ ਸੀ, ਹੁਣ ਤਾਂ ਥਾਂ-ਥਾਂ ਚਿਮਟੇ ਖੜਕਦੇ ਆ ! ਕੀ ਬਣੂੰਗਾ ?

**ਬਾਬਾ** : ਬਣਨਾ ਕੀ ਆ ? ਵੱਡਾ ਦੁੱਖ ਇਸ ਗੱਲ ਦਾ ਹੈ ਕਿ ਕਈਆਂ ਨੇ ਤਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਨਾਲ ਕੀਤਾ ਹੋਇਆ । ਭਲਿਓ ! ਗੁਰਬਾਣੀ ਪੜ੍ਹਨ ਤੇ ਵਿਚਾਰਨ ਲਈ ਆ । ਗੁਰਬਾਣੀ ਵਿੱਚ ਤਾਂ ਐਸੇ ਝੂਠੇ ਕਰਮ-ਕਾਂਡਾਂ ਦਾ ਖੰਡਨ ਕੀਤਾ ਏ । ਗੁਰੂ ਕੇ ਸਿੱਖਾਂ ਨੂੰ ਐਸੇ ਪਖੰਡੀਆਂ ਦਾ ਪਰਦਾ ਫ਼ਾਸ਼ ਕਰਨਾ ਚਾਹੀਦਾ ਹੈ ।

**ਪਾਲਾ ਸਿੰਘ** : ਵਾਹ ਬਾਬਾ ਜੀ ! ਜ਼ਿੰਦਗੀ 'ਚ ਅੱਜ ਦਾ ਦਿਨ ਸਫਲ ਹੋਇਆ । ਸਾਨੂੰ ਵੀ ਕੋਈ ਅਕਲ ਆਈ । ਇਹਦਾ ਮਤਲਬ ਇਹ ਸਭ ਭੂਤ-ਪ੍ਰੇਤ, ਧਾਗੇ-ਤਵੀਤ, ਵਹਿਮ-ਭਰਮ ਤੇ ਕਰਮ-ਕਾਂਡ ਸ਼ੈਤਾਨ ਦਿਮਾਗਾਂ ਦੀ ਖੋਜ ਹਨ । ਪਰ ਜਿਹੜੇ ਸਿੱਖ ਹੋ ਕੇ ਵੀ ਕਈ ਸਾਡੇ ਵਰਗੇ ਅੰਧ-ਵਿਸ਼ਵਾਸਾਂ ਨੂੰ ਮੰਨੀ ਜਾਂਦੇ ਹਨ, ਉਹਨਾਂ ਦਾ ਕੀ ਇਲਾਜ ਹੋਵੇ ?

**ਬਾਬਾ** : ਐਸੇ ਲੋਕਾਂ ਨੂੰ ਤਾਂ ਮੈਂ ਇਹੋ ਕਹਾਂਗਾ ਕਿ ਆਪਣਾ ਵਿਰਸਾ ਪਹਿਚਾਣੋ । ਮਨੋਰੋਗਾਂ ਦੇ ਪੈਦਾ ਹੋਣ ਦਾ ਕਾਰਨ ਹੈ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਦੇ ਗੁਲਾਮ ਹੋਣਾ । ਬਾਣੀ ਅਤੇ ਬਾਣੇ ਦੇ ਧਾਰਨੀ ਹੋ ਕੇ ਇਹਨਾਂ ਵਿਕਾਰਾਂ ਅਤੇ ਮਨੋਰੋਗਾਂ ਤੋਂ ਬਚਿਆ ਜਾ ਸਕਦਾ ਹੈ । ਸਭ ਤੋਂ ਵੱਡਾ ਹੈ ਇਨਸਾਨ ਦਾ ਆਤਮ-ਵਿਸ਼ਵਾਸ ਜੋ ਗੁਰਬਾਣੀ ਦੇ ਜਾਪ ਤੋਂ ਅਤੇ ਗੁਰ-ਸ਼ਬਦ ਦੀ ਵਿਚਾਰ ਤੋਂ ਪ੍ਰਾਪਤ ਹੋਣਾ, ਫੋਕਟ ਕਰਮਾਂ ਨਾਲ ਨਹੀਂ ਹੋਣਾ । ਮੈਂ ਤਾਂ ਪੁਕਾਰ—ਪੁਕਾਰ ਕੇ ਕਹਾਂਗਾ, ਗੁਰੂ ਦੇ ਸਿੱਖੋ !

ਗੁਰੂ ਵੱਲ ਮੁੱਖ ਕਰੋ ! ਸਾਡੇ ਗੁਰੂ ਜੁਗੋ–ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਹੋਰ ਦੇਹਧਾਰੀਆਂ ਪਿੱਛੇ ਨਾ ਭਟਕਦੇ ਫਿਰੋ । ਗੁਰਮਤਿ ਵਿਚਾਰਧਾਰਾ 'ਤੇ ਅਮਲ ਕਰਨ ਵਾਲਾ ਹੀ ਸਿੱਖ ਕਹਾਉਣ ਦਾ ਹੱਕਦਾਰ ਆ । ਐਵੇਂ ਫੋਕੇ ਕਰਮ–ਕਾਂਡਾਂ ਵਿੱਚ ਪੈ ਕੇ ਜੀਵਨ ਬਰਬਾਦ ਨਾ ਕਰੋ ! ਕਿਉਂ ਬਈ ਪਾਲਾ ਸਿਆਂ, ਆ ਗਈ ਸਮਝ?

**ਪਾਲਾ ਸਿੰਘ** : ਹਾਂ ਬਾਬਾ ਜੀ ! ਹੁਣ ਤਾਂ ਸਾਰੇ ਮਨ ਦੇ ਸ਼ੰਕੇ ਦੂਰ ਹੋ ਗਏ । ਚਲੋ ਘਰ ਚੱਲ ਕੇ ਜਲ–ਪਾਣੀ ਛਕਦੇ ਆਂ ਤੇ ਨਾਲੇ ਗੁਰਨਾਮ ਕੌਰ ਦੇ ਦਿਮਾਗ ਵਿੱਚ ਵੀ ਅਕਲ ਦੀ ਗੱਲ ਪਾਈਏ ਜੋ ਗੁਰੂ ਦੀ ਸਿੱਖ ਹੋ ਕੇ ਛਾਇਆ–ਪ੍ਰੇਤਾਂ ਵਾਲਿਆਂ 'ਤੇ ਵਿਸ਼ਵਾਸ ਕਰੀ ਜਾਂਦੀ ਆ । ਸਾਡੀ ਦੋਨਾਂ ਜੀਆਂ ਦੀ ਬਹੁਤੀ ਉਮਰ ਤਾਂ ਅੰਧ–ਵਿਸ਼ਵਾਸਾਂ ਵਿੱਚ ਹੀ ਬੀਤ ਗਈ ਤੇ ਰਹਿੰਦੀ ਵੀ ਬੀਤ ਜਾਣੀ ਸੀ ! ਧੰਨ ਭਾਗ ਸਾਡੇ ਬਾਬਾ ਜੀ, ਤੁਸੀਂ ਗੁਰੂ–ਗਿਆਨ ਦੀਆਂ ਗੱਲਾਂ ਸਮਝਾ ਕੇ ਸਾਨੂੰ ਸਿੱਧੇ ਰਸਤੇ ਤੋਰਨ ਲੱਗੇ ਹੋ ।

ਬਾਬਾ : ਪਾਲਾ ਸਿਆਂ ! ਇਕ ਜਗ੍ਹਾ ਸ੍ਰੀ ਗੁਰੂ ਅਮਰਦਾਸ ਜੀ ਨੇ ਇਉਂ ਫੁਰਮਾਇਆ :

ਜਿਉ ਅੰਧੇਰੈ ਦੀਪਕੁ ਬਾਲੀਐ
ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥ (ਪੰਨਾ ੩੯)

ਬਈ ਜਿਵੇਂ ਹਨੇਰੇ ਨੂੰ ਦੂਰ ਕਰਨ ਲਈ ਦੀਵਾ ਬਾਲ ਕੇ ਚਾਨਣ ਕਰ ਲਈ ਦਾ ਤੇ ਹਨੇਰਾ ਦੂਰ ਹੋ ਜਾਂਦਾ—ਏਸੇ ਤਰ੍ਹਾਂ ਗੁਰ—ਗਿਆਨ ਰੂਪੀ ਦੀਵਾ ਬਾਲ ਲਈਏ ਤਾਂ ਅਗਿਆਨਤਾ ਰੂਪੀ ਹਨੇਰਾ ਆਪਣੇ ਆਪ ਦੂਰ ਹੋ ਜਾਂਦਾ । ਤੁਸੀਂ ਵੀ ਦੋਵੇਂ ਜੀਅ ਨਾਮ ਜਪਿਆ ਕਰੋ । ਅੰਮ੍ਰਿਤ ਛਕੋ ਤੇ ਗੁਰੂ ਵਾਲੇ ਬਣੋ ।

*(ਦੋਵੇਂ ਉੱਠ ਕੇ ਪਾਲਾ ਸਿੰਘ ਦੇ ਘਰ ਵੱਲ ਚੱਲ ਪੈਂਦੇ ਹਨ)*

*ਫੇਡ ਆਊਟ*



## ਝਾਕੀ ਗਿਆਰਵੀਂ

*(ਬਾਬਾ ਕੱਥਾ ਸਿੰਘ ਆਪਣੇ ਘਰ ਬੈਠਾ ਹੈ । ਦੋ ਨੌਜਵਾਨ ਆਉਂਦੇ ਹਨ । ਇੱਕ ਪੂਰਨ ਗੁਰਸਿੱਖ, ਗੁਰਮੀਤ ਸਿੰਘ ਤੇ ਦੂਜਾ ਉਸ ਦਾ ਗੁਆਂਢੀ ਗਿਆਨ ਸਿੰਘ)*

**ਗੁਰਮੀਤ ਸਿੰਘ** : *(ਹੱਥ ਜੋੜ ਕੇ)* ਬਾਬਾ ਜੀ ! **ਵਾਹਿਗੁਰੂ ਜੀ ਕਾ ਖ਼ਾਲਸਾ ॥**
**ਵਾਹਿਗੁਰੂ ਜੀ ਕੀ ਫ਼ਤਹਿ ॥**

**ਬਾਬਾ** : *(ਫਤਿਹ ਦਾ ਜਵਾਬ ਦੇ ਕੇ ਮੰਜੇ 'ਤੇ ਬੈਠਣ ਲਈ ਇਸ਼ਾਰਾ ਕਰਦਾ ਹੈ)* ਆਓ ਬਈ ਜਵਾਨੋ ਬਹਿ ਜਾਓ ।

**ਗੁਰਮੀਤ ਸਿੰਘ** : ਜੇ ਸਮਾਂ ਹੋਵੇ ਤਾਂ ਕੁਝ ਮਨ ਦੇ ਸ਼ੰਕੇ ਹਨ, ਬਾਬਾ ਜੀ ?

**ਬਾਬਾ** : ਕਿਸੇ ਗੁਰੂ ਪਿਆਰੇ ਦੇ ਮਨ ਦੇ ਸ਼ੰਕੇ ਦੂਰ ਹੋ ਜਾਣ ਤਾਂ ਮੈਂ ਵਡਭਾਗਾ ਸਮਝਾਂ ਆਪਣੇ ਆਪ ਨੂੰ ।

**ਗੁਰਮੀਤ ਸਿੰਘ** : ਜੀ ਇਹ ਮੇਰਾ ਗੁਆਂਢੀ ਹੈ ਗਿਆਨ ਸਿੰਘ । ਇਹ ਕਾਮਰੇਡ ਅਨੋਖ ਸਿੰਘ ਦੀਆਂ ਗੱਲਾਂ ਸੁਣ-ਸੁਣ ਕੇ ਅੱਜ-ਕੱਲ੍ਹ ਉਹਦਾ ਚੇਲਾ ਬਣਿਆ । ਮੇਰੇ 'ਤੇ ਸਵਾਲ ਕਰਦਾ ਰਹਿੰਦਾ ਬਈ ਤੁਸੀਂ ਬਾਣੀ ਕਿਉਂ ਪੜ੍ਹਦੇ ਹੋ ? ਗੁਰਦੁਆਰੇ ਕਿਉਂ ਜਾਂਦੇ ਹੋ? ਮਾਡਰਨ ਜ਼ਮਾਨੇ ਦੀਆਂ ਗੱਲਾਂ ਕਿਉਂ ਨਹੀਂ ਕਰਦੇ ? ਪੁਰਾਣਿਆਂ ਵਿਚਾਰਾਂ 'ਚ ਫਸੇ ਹੋ । ਮੈਂ ਕਿਹਾ, ਮੈਂ ਤੇਰੇ ਮਨ ਦੀ ਤਸੱਲੀ ਬਾਬਾ ਕੱਥਾ ਸਿੰਘ ਤੋਂ ਕਰਵਾਉਨਾ । ਅੱਜ ਇਸ ਕਰਕੇ ਤੁਹਾਡੇ ਕੋਲ ਆਏ ਹਾਂ ।

**ਬਾਬਾ** : *(ਬੜੀ ਮਿੱਠਤ ਨਾਲ)* ਦੇਖੋ ਪੁੱਤਰੋ ! ਮੈਨੂੰ ਪਤਾ ਕਿ ਕਈ ਸਿੱਖਾਂ ਦੇ ਪੁੱਤ ਆਪਣੇ ਸਿੱਖ ਫਲਸਫੇ ਨੂੰ ਸਮਝੇ ਤੋਂ ਬਿਨਾਂ ਹੀ ਕਾਮਰੇਡ ਅਖਵਾਉਣ ਵਿੱਚ ਫ਼ਖਰ ਸਮਝਣ ਲੱਗ ਪਏ । ਜਿਵੇਂ ਅਨੋਖ ਸਿਉਂ ਵੀ ਮਾਰਕਸ ਦੀਆਂ ਗੱਲਾਂ ਜ਼ਿਆਦਾ ਕਰਦਾ ਪਰ ਗੁਰਮਤਿ ਬਾਰੇ ਜਾਣਕਾਰੀ ਹੈ ਨਹੀਂ । ਜੋ ਵੀਚਾਰਧਾਰਾ ਸਮਾਜਵਾਦ ਦੇ ਹਾਮੀ ਮਾਰਕਸ ਨੇ ਸਮਾਜ ਨੂੰ ਦਿੱਤੀ ਹੈ ਅਸੀਂ ਉਹਦੇ ਵਿਰੋਧੀ ਨਹੀਂ ਹਾਂ ਪਰ ਜਦੋਂ ਸਾਨੂੰ ਇਹ ਸਿਧਾਂਤ ਪਹਿਲਾਂ ਹੀ ਗੁਰੂ ਸਾਹਿਬਾਨਾਂ ਨੇ ਦੇ ਦਿੱਤੇ ਹਨ ਤਾਂ ਫਿਰ ਸਾਨੂੰ ਬਿਗਾਨਿਆਂ ਦੇ ਪਿੱਛੇ ਲੱਗਣ ਦੀ ਵੀ ਲੋੜ ਨਹੀਂ ਹੈ ।

**ਗਿਆਨ ਸਿੰਘ** : *(ਭਾਵੁਕ ਹੋ ਕੇ)* ਕੀ ਸਮਾਜਵਾਦ ਦਾ ਨਾਅਰਾ ਪਹਿਲਾਂ ਕਿਸੇ ਨੇ ਲਾਇਆ?

**ਬਾਬਾ** : ਤੁਹਾਡੇ ਖ਼ਿਆਲ 'ਚ ਕਿ ਪਹਿਲਾਂ ਕਿਸੇ ਨੇ ਲੁੱਟ-ਖਸੁੱਟ ਦੀ ਵਿਰੋਧਤਾ, ਮਨੁੱਖੀ ਹਮਦਰਦੀ, ਸਮਾਜਿਕ ਬਰਾਬਰੀ, ਸੇਵਾ, ਕੁਰਬਾਨੀ ਦੀ ਗੱਲ ਨਹੀਂ ਕੀਤੀ ? ਗੁਰਮਤਿ ਵਿੱਚ ਇਹ ਸਿਧਾਂਤ ਪੰਜ ਸੌ ਸਾਲ ਪਹਿਲਾਂ ਹੀ ਮੌਜੂਦ ਹਨ । ਮੈਂ ਇਹ ਵੀ

ਦਾਅਵੇ ਨਾਲ ਕਹਿੰਦਾ ਹਾਂ ਕਿ ਜੇ ਕੋਈ ਸਿੱਖ ਵਿਚਾਰਧਾਰਾ ਦੇ ਸਾਂਝੀਵਾਲਤਾ ਤੇ ਸੰਸਾਰ ਦੇ ਭਲੇ ਲਈ ਦਿੱਤੇ ਸਿਧਾਂਤਾਂ ਨੂੰ ਅਪਣਾ ਲਵੇ ਤਾਂ ਉਸ ਨੂੰ ਕਿਸੇ ਹੋਰ ਸਮਾਜਵਾਦ ਪਿੱਛੇ ਭਟਕਣ ਦੀ ਲੋੜ ਨਹੀਂ। ਹੁਣ ਤੂੰ ਹੀ ਦੱਸ ਕਿ ਸਮਾਜਵਾਦ ਵਿੱਚ ਕੀ-ਕੀ ਗੱਲਾਂ ਹਨ ?

**ਗਿਆਨ ਸਿੰਘ :** ਸਮਾਜਵਾਦ ਜਾਇਦਾਦ ਤੇ ਮਾਲ-ਧਨ ਦੀ ਇਕੋ ਜਿਹੀ ਵੰਡ ਦਾ ਝੰਡਾ-ਬਰਦਾਰ ਹੈ। ਕਿਸੇ ਵਿਅਕਤੀ ਨੂੰ ਵਿਸ਼ੇਸ਼ ਅਧਿਕਾਰ ਨਹੀਂ ਹੋਣੇ ਚਾਹੀਦੇ। ਅਸੀਂ ਵਰਗ-ਰਹਿਤ ਸਮਾਜ ਦੇ ਹਾਮੀ ਹਾਂ। ਕੋਈ ਜ਼ਾਤ-ਪਾਤ ਦਾ ਵਿਤਕਰਾ ਨਹੀਂ ਹੋਣਾ ਚਾਹੀਦਾ। ਇਸ ਦੀ ਪ੍ਰਾਪਤੀ ਲਈ ਸਾਡਾ ਇਨਕਲਾਬ ਦਾ ਨਾਅਰਾ ਹੈ।

**ਬਾਬਾ :** ਬਈ ਤੁਹਾਡਾ ਵੱਡਾ ਨਾਅਰਾ ਹੈ ਕਾਣੀ ਵੰਡ ਦੇ ਖਿਲਾਫ ਕਿ ਧਨ-ਦੌਲਤ, ਜਾਇਦਾਦ ਦੀ ਕਾਣੀ ਵੰਡ ਖਤਮ ਹੋਵੇ। ਇਸ ਦੀ ਪ੍ਰਾਪਤੀ ਲਈ ਜਬਰ ਤੇ ਖ਼ੂਨੀ ਇਨਕਲਾਬ ਦਾ ਰਾਹ ਚੁਣਿਆ ਜਾਂਦਾ। ਸਿਧਾਂਤ ਗੁਰਮਤਿ ਦਾ ਵੀ ਕਾਣੀ ਵੰਡ ਦੇ ਖਿਲਾਫ ਹੈ ਪਰ ਨਿਸ਼ਾਨਾ ਤੁਹਾਡੇ ਖ਼ੂਨੀ ਖਰਾਬੇ ਤੋਂ ਵੱਖਰਾ ਹੈ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਤਿੰਨ ਮੁੱਖ ਸਿਧਾਂਤ ਦਿੱਤੇ— ਕਿਰਤ ਕਰੋ, ਨਾਮ ਜਪੋ, ਵੰਡ ਛਕੋ ਤੇ ਇਹ ਐਲਾਨ ਕੀਤਾ ਕਿ ਧਰਮ ਦੀ ਕਿਰਤ ਕਰੋ ਤੇ ਲੋੜਵੰਦਾਂ ਦੀ ਮਦਦ ਕਰੋ ਤਾਂ ਹੀ ਰੱਬੀ ਮਾਰਗ ਦੀ ਸੋਝੀ ਪਵੇਗੀ :

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥ (ਪੰਨਾ ੧੨੪੫)

**ਗਿਆਨ ਸਿੰਘ :** ਪਰ ਇੱਥੇ ਤਾਂ ਹਿੰਦੁਸਤਾਨ ਵਿੱਚ ਕਿੰਨਾ ਭ੍ਰਿਸ਼ਟਾਚਾਰ ਤੇ ਘੁਟਾਲੇ ਹੋਣ ਡਹੇ ਆ ਤੇ ਲੋਕੀਂ ਧਨ ਦੀ ਖਾਤਰ ਸੌ ਪਾਪ ਕਰਦੇ ਆ।

**ਬਾਬਾ :** ਗੁਰੂ ਸਾਹਿਬਾਨ ਨੇ ਸੰਸਾਰੀ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਮਾਇਆ ਕਿਸੇ ਦਾ ਹੱਕ ਮਾਰ ਕੇ ਪਾਪਾਂ ਦੁਆਰਾ ਹੀ ਇਕੱਠੀ ਹੋਣੀ ਆਂ। ਐਵੇਂ ਮੂਰਖ ਤੇ ਲਾਲਚੀ ਲੋਕ ਖੱਜਲ ਖੁਆਰ ਹੁੰਦੇ ਹਨ ਤੇ ਅੰਤ ਨੂੰ ਇਸ ਮਾਇਆ ਨੇ ਨਾਲ ਵੀ ਨਹੀਂ ਜਾਣਾ :

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
(ਪੰਨਾ ੪੧੭)

**ਗਿਆਨ ਸਿੰਘ :** ਗੱਲ ਤਾਂ ਠੀਕ ਐ, ਪਰ ਦੁਨੀਆਂ ਵਿੱਚ ਖਿੱਚੋਤਾਣ ਤੇ ਕਲੇਸ਼ ਮੁੱਕਦੇ ਕਿਉਂ ਨਹੀਂ ?

**ਬਾਬਾ :** ਗੁਰਮਤਿ ਅਨੁਸਾਰ ਸਹੀ ਸਮਾਜਵਾਦ ਤਾਂ ਹੀ ਕਿਹਾ ਜਾ ਸਕਦਾ ਜੇ ਕੋਈ ਕਿਸੇ ਦਾ ਹੱਕ ਨਾ ਮਾਰੇ। ਗੁਰੂ ਨਾਨਕ ਪਾਤਸ਼ਾਹ ਜੀ ਨੇ ਪਰਾਇਆ ਹੱਕ ਖਾਣਾ ਹਿੰਦੂ ਲਈ ਗਾਂ ਸਮਾਨ ਅਤੇ ਮੁਸਲਮਾਨ ਲਈ ਸੂਰ ਖਾਣ ਬਰਾਬਰ ਕਿਹਾ। ਇਹ ਸੁਨੇਹਾ ਸੰਸਾਰੀ ਲੋਕਾਂ ਨੂੰ ਮੁਰਦਾਰ ਖਾਣ ਅਤੇ ਧਰਮ-ਵਿਰੋਧੀ ਕਰਮ ਕਰਨ ਬਰਾਬਰ ਦੱਸ ਕੇ ਸਮਝਾਇਆ ਹੈ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ (ਪੰਨਾ ੧੪੧)

**ਗਿਆਨ ਸਿੰਘ :** ਅਸਲ ਮਸਲਾ ਹੈ ਸਮਾਜ ਦੀ ਕਾਣੀ ਵੰਡ ਦਾ ਜੋ ਮਾਇਆ 'ਤੇ ਆਧਾਰਿਤ ਹੈ । ਇਹ ਕਿਵੇਂ ਮਿਟ ਸਕਦਾ ਹੈ ?

**ਬਾਬਾ :** ਇਹ ਪੁੱਤਰਾ ਤਾਂ ਮਿਟ ਸਕਦਾ ਜਦੋਂ ਅਕਲ-ਬੁੱਧੀ ਉੱਚੀ-ਸੁੱਚੀ ਹੋਵੇਗੀ । ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ ਕਿ ਕਿਸੇ ਕੋਲ ਬਹੁਤਾ ਧਨ ਹੋਣਾ ਵੀ ਚਿੰਤਾ ਹੈ ਅਤੇ ਜੀਹਦੇ ਪਾਸ ਥੋੜ੍ਹਾ ਹੈ, ਉਹਦੇ ਲਈ ਭਟਕਣਾ ਹੈ । ਚੰਗਾ ਤੇ ਸੁਖੀ ਸਮਾਜ ਉਹ ਹੋ ਸਕਦਾ ਜਿਥੇ ਨਾ ਕਿਸੇ ਪਾਸ ਥੋੜ੍ਹਾ ਹੋਵੇ ਤੇ ਨਾ ਬਹੁਤਾ । ਕਿੰਨਾ ਸੁੰਦਰ ਉਪਦੇਸ਼ ਹੈ !

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥
(ਪੰਨਾ ੧੦੧੯)

**ਗਿਆਨ ਸਿੰਘ :** ਪਰ ਅਮਲੀ ਜੀਵਨ ਵਿੱਚ ਐਸੇ ਜਿਉਣ ਦਾ ਚੱਜ ਕਿਵੇਂ ਸਿਖਾਇਆ ਜਾਵੇ ਲੋਕਾਂ ਨੂੰ ?

**ਬਾਬਾ :** ਏਹੋ ਗੱਲ ਸੱਚਾ ਧਰਮ ਸਿਖਾਉਂਦਾ । ਗੁਰਬਾਣੀ ਅਤੇ ਸਿੱਖ ਇਤਿਹਾਸ ਪੜ੍ਹ ਕੇ ਤਾਂ ਵੇਖੋ ! ਗੁਰੂ ਨਾਨਕ ਪਾਤਸ਼ਾਹ ਜਿਸ ਵੀ ਧਨੀ ਕੋਲ ਗਏ ਉਹਨੂੰ ਇਹੋ ਉਪਦੇਸ਼ ਦਿੱਤਾ ਕਿ ਗਰੀਬਾਂ ਦਾ ਹੱਕ ਮਾਰ ਕੇ ਇਕੱਠੀ ਕੀਤੀ ਮਾਇਆ ਗਰੀਬਾਂ ਨੂੰ ਵੰਡ ਦਿੱਤੀ ਜਾਵੇ । ਮਲਕ ਭਾਗੋ, ਸੱਜਣ ਠੱਗ, ਦੁਨੀ ਚੰਦ ਦੀਆਂ ਸਾਖੀਆਂ ਪੜ੍ਹੋ । ਗੁਰੂ ਸਾਹਿਬ ਤਾਂ ਐਸੇ ਲੋਕਾਂ ਨੂੰ ਫਿਟਕਾਰ ਪਾ ਕੇ ਸਮਝਾਉਂਦੇ ਹਨ ਬਈ ਜੇ ਕੱਪੜੇ ਨੂੰ ਖੂਨ ਲੱਗ ਜਾਏ ਤਾਂ ਉਸ ਨੂੰ ਪਲੀਤ ਕਹੀਦਾ ਹੈ, ਇਸ ਲਈ ਮਨੁੱਖਾਂ ਦਾ ਖੂਨ ਪੀਣ ਵਾਲੇ ਕਿਵੇਂ ਪਵਿੱਤਰ ਹੋ ਸਕਦੇ ਹਨ?

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ॥
(ਪੰਨਾ ੧੪੦)

**ਗਿਆਨ ਸਿੰਘ :** ਕੀ ਸਾਰੇ ਧਰਮੀ ਲੋਕ ਇਹਨਾਂ ਸਿਧਾਂਤਾਂ 'ਤੇ ਪਹਿਰਾ ਦਿੰਦੇ ਹਨ ?

**ਬਾਬਾ :** ਇਹਨਾਂ ਸਿਧਾਂਤਾਂ ਨੂੰ ਜੋ ਮੰਨਦਾ, ਅਸਲ ਉਹੀ ਧਰਮੀ ਹੈ । ਜੋ ਅਮਲੀ ਜੀਵਨ ਵਿੱਚ ਨਹੀਂ ਜਿਉਂਦਾ, ਉਹ ਸੱਚਾ ਧਰਮੀ ਨਹੀਂ ਅਖਵਾ ਸਕਦਾ । ਗੁਰੂ ਸਾਹਿਬਾਨ ਨੇ ਤਾਂ ਸੰਸਾਰੀ ਲੋਕਾਂ ਨੂੰ ਚੰਗਾ ਰਸਤਾ ਦੱਸਿਆ । ਸਿਆਣੇ ਕਹਿੰਦੇ ਬਈ ਜੇ ਉੱਲੂ ਸੂਰਜ ਨੂੰ ਵੇਖ ਕੇ ਅੱਖਾਂ ਮੀਟ ਛੱਡੇ ਤਾਂ ਸੂਰਜ ਦਾ ਕਸੂਰ ਨਹੀਂ ਹੈ । ਸੁਧਾਰ ਤਾਂ ਸ਼ੁਭ ਅਮਲਾਂ ਨਾਲ ਹੋਣਾ । ਇਸ ਤੋਂ ਵੱਡਾ ਸਿਧਾਂਤ ਕੀ ਹੋ ਸਕਦਾ ?

ਏਕੁ ਪਿਤਾ ਏਕਸ ਕੇ ਹਮ ਬਾਰਿਕ.... ॥ (ਪੰਨਾ ੬੧੧)

ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ ॥ (ਦਸਮ ਗ੍ਰੰਥ, ਪੰਨਾ ੧੯)

ਸੰਗਤ, ਪੰਗਤ ਅਤੇ ਇੱਕੋ ਬਾਟੇ ਵਿੱਚ ਅੰਮ੍ਰਿਤ ਛਕਾ ਕੇ ਗੁਰੂ ਸਾਹਿਬਾਨ ਜੀ ਨੇ ਜ਼ਾਤ-ਪਾਤ, ਊਚ-ਨੀਚ ਮਿਟਾ ਕੇ ਮਨੁੱਖੀ ਬਰਾਬਰਤਾ ਦਾ ਹੀ ਸੰਦੇਸ਼ ਦਿੱਤਾ ਹੈ। ਇੱਥੇ ਅਕਬਰ ਵਰਗੇ ਬਾਦਸ਼ਾਹ ਨੇ ਵੀ ਪੰਗਤ ਵਿੱਚ ਬੈਠ ਕੇ ਲੰਗਰ ਛਕਿਆ । ਸਾਡੀ ਰੋਜ਼ਾਨਾ ਦੀ ਅਰਦਾਸ ਵਿੱਚ ਸਰਬੱਤ ਦੇ ਭਲੇ ਦੀ ਜਾਚਨਾ ਕੀਤੀ ਜਾਂਦੀ ਹੈ । ਦਸਮੇਸ਼-ਪਿਤਾ ਸਾਰੀ ਮਨੁੱਖਤਾ ਨੂੰ ਪ੍ਰੇਮ ਕਰਨ ਦਾ ਸੰਦੇਸ਼ ਇੰਞ ਦੇ ਰਹੇ ਹਨ :

ਸਾਚੁ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥

ਇਸ ਤੋਂ ਅਮੀਰ ਵੀਚਾਰਧਾਰਾ ਸਾਨੂੰ ਕੌਣ ਦੇਵੇਗਾ ?

**ਗਿਆਨ ਸਿੰਘ** : ਜੇ ਸਾਰੀ ਮਨੁੱਖਤਾ ਇਕ ਪਰਮਾਤਮਾ ਦੀ ਔਲਾਦ ਹੈ; ਜੇ ਸਾਰਿਆਂ ਨੂੰ ਪ੍ਰੇਮ ਕਰਨ ਦਾ ਸੰਦੇਸ਼ ਦਿੱਤਾ ਹੈ ਤਾਂ ਗੁਰੂ ਸਾਹਿਬਾਨ ਨੇ ਯੁੱਧ ਕਿਉਂ ਕੀਤੇ ?

**ਬਾਬਾ** : ਮੇਰੇ ਖਿਆਲ 'ਚ ਪੁੱਤਰਾ, ਤੂੰ ਸਿੱਖ ਇਤਿਹਾਸ ਤੋਂ ਅਨਜਾਣ ਐਂ । ਗੁਰੂ ਸਾਹਿਬ ਨੇ ਨਾ ਤਾਂ ਕਿਤੇ ਯੁੱਧ ਦੀ ਪਹਿਲ ਕੀਤੀ ਤੇ ਨਾ ਹੀ ਨਿਹੱਥੇ ਦੁਸ਼ਮਣ 'ਤੇ ਵਾਰ ਕੀਤਾ। ਨਾ ਹੀ ਇਹ ਯੁੱਧ ਜ਼ਰ, ਜੋਰੂ, ਜ਼ਮੀਨ ਕਰਕੇ ਸੀ ਜਿਸ ਤੋਂ ਦੁਨੀਆਂ ਦੀਆਂ ਲੜਾਈਆਂ ਹੁੰਦੀਆਂ ਹਨ । ਉਹਨਾਂ ਨੇ ਤਾਂ ਮਨੁੱਖਤਾ ਨੂੰ ਅਣਖ ਤੇ ਗੈਰਤ ਨਾਲ ਜਿਊਣਾ ਦੱਸਿਆ ਤੇ ਹੱਕਾਂ ਦੀ ਰਾਖੀ ਕਰਨੀ ਦੱਸੀ ਆ । ਦਸਮੇਸ਼-ਪਿਤਾ ਨੇ ਤਾਂ ਇਥੋਂ ਤੱਕ ਫੁਰਮਾਇਆ ਕਿ ਜਦੋਂ ਸਾਰੇ ਹੀਲੇ-ਵਸੀਲੇ ਵਿਅਰਥ ਹੋ ਜਾਣ ਤਾਂ ਤਲਵਾਰ ਉਠਾਉਣਾ ਜਾਇਜ਼ ਹੈ। ਇਹ ਮਰਦਾਨਗੀ ਅਤੇ ਸੂਰਬੀਰਤਾ ਦੀ ਗੱਲ ਹੈ । 'ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਸਿੱਖ ਦਾ ਜੀਵਨ-ਉਦੇਸ਼ ਹੈ । ਮੈਦਾਨੇ ਜੰਗ ਵਿੱਚ ਭਾਈ ਘਨੱਈਆ ਜੀ ਦਾ ਫੱਟੜ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਉਣਾ ਤੇ ਮਰ੍ਹਮ-ਪੱਟੀ ਕਰਨਾ— ਐਸੀ ਉਦਾਹਰਣ ਕਿਤੇ ਨਹੀਂ ਮਿਲਦੀ ।

**ਗਿਆਨ ਸਿੰਘ** : ਅਸੀਂ ਇਹ ਚਾਹੁੰਦੇ ਆਂ ਕਿ ਸੰਸਾਰੀ ਲੋਕਾਂ ਦਾ ਜੀਵਨ ਐਸਾ ਹੋਵੇ ਜਿੱਥੇ ਕਿਸੇ ਨੂੰ ਰੋਟੀ-ਰੋਜ਼ੀ ਦਾ ਫਿਕਰ ਨਾ ਹੋਵੇ ?

**ਬਾਬਾ** : ਗੁਰਮਤਿ ਤਾਂ ਇਸ ਤਰ੍ਹਾਂ ਦੇ ਬੇਗਮਪੁਰੇ ਦੇ ਰਾਜ ਦੀ ਗੱਲ ਪਹਿਲਾਂ ਕਰਦੀ ਹੈ । ਜਿੱਥੇ ਸਾਰੇ ਲੋਕ ਰੱਜੇ-ਪੁੱਜੇ, ਸੁਖੀ ਵੱਸਣ ਵਾਲੇ ਹੋਣ ਤੇ ਰਾਜ ਪਿਆਰ ਵਾਲਾ ਹੋਵੇ । ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ :

ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥(ਪੰਨਾ ੭੪)

ਤੇ ਭਗਤ ਰਵਿਦਾਸ ਜੀ ਵੀ ਸਮਾਜਵਾਦੀ ਸੰਸਾਰ ਦਾ ਖਿਆਲ ਇਉਂ ਪ੍ਰਗਟਾਉਂਦੇ ਹਨ ਕਿ ਜਿੱਥੇ ਗ਼ਮ, ਚਿੰਤਾ, ਡਰ ਕੁਝ ਨਾ ਹੋਵੇ :

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥ (ਪੰਨਾ ੩੪੫)

**ਗਿਆਨ ਸਿੰਘ :** ਅਸੀਂ ਏਸੇ ਲਈ ਕਹਿਨੇ ਆਂ ਕਿ ਰਾਜ ਦਾ ਢਾਂਚਾ ਬਦਲਾਓ ਚਾਹੁੰਦਾ । ਯੋਗ ਆਦਮੀਆਂ ਤੋਂ ਬਿਨਾਂ ਮਸਲੇ ਖੜ੍ਹੇ ਰਹਿਣਗੇ ।

**ਬਾਬਾ :** ਗੁਰੂ ਨਾਨਕ ਪਾਤਸ਼ਾਹ ਨੇ ਸਮੇਂ ਦੇ ਜ਼ਾਲਮ ਹੁਕਮਰਾਨਾਂ ਨੂੰ ਏਸੇ ਕਰਕੇ ਫਿਟਕਾਰਾਂ ਪਾਈਆਂ ਸਨ । 'ਰਾਜੇ ਸੀਹ ਮੁਕਦਮ ਕੁਤੇ' ਕਹਿ ਕੇ ਝੂਠ ਦਾ ਪਰਦਾ ਫਾਸ਼ ਕੀਤਾ ਸੀ । ਇਹ ਵੀ ਫੁਰਮਾਇਆ ਕਿ :

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥ (ਪੰਨਾ ੧੦੮੮)

ਵੱਡੀ ਗੱਲ ਕਿ ਤੁਹਾਡਾ ਨਾਅਰਾ ਰੋਟੀ ਤੀਕ ਸੀਮਤ ਹੈ । ਠੀਕ ਹੈ ਕਿ ਰੋਟੀ ਦਾ ਜੀਵਨ ਵਿੱਚ ਬੜਾ ਸਥਾਨ ਹੈ ਪਰ ਰੋਟੀ ਸਭ ਕੁਝ ਨਹੀਂ ਹੈ । ਪੇਟ ਦੀ ਪੂਰਤੀ ਤਾਂ ਪਸ਼ੂ-ਪੰਛੀ ਵੀ ਕਰ ਲੈਂਦੇ ਹਨ ! ਗੁਰਮਤਿ ਆਤਮਾ ਦੀ ਖੁਰਾਕ ਵੀ ਦਿੰਦੀ ਹੈ । ਜੇ ਮਨੁੱਖ ਦੀ ਗੱਲ ਰੋਟੀ ਤਕ ਹੀ ਸੀਮਤ ਹੋਵੇ ਤਾਂ ਅਣਖ-ਇੱਜ਼ਤ, ਸੱਚੀ ਕਿਰਤ ਦੀ ਬਿਰਤੀ, ਦੀਨ-ਦੁਖੀਆਂ ਲਈ ਕੁਰਬਾਨੀ, ਸੇਵਾ, ਪਰਉਪਕਾਰ ਦੀ ਭਾਵਨਾ ਹੀ ਖ਼ਤਮ ਹੋ ਜਾਵੇ ਦੁਨੀਆਂ ਵਿੱਚੋਂ !

**ਗਿਆਨ ਸਿੰਘ :** *(ਗੱਲ ਟੋਕਦਾ ਹੋਇਆ)* ਇਹ ਤਾਂ ਤੁਸੀਂ ਮੰਨਦੇ ਹੋ ਕਿ 'ਪੇਟ ਨਾ ਪਈਆਂ ਰੋਟੀਆਂ ਤਾਂ ਸਭੇ ਗੱਲਾਂ ਖੋਟੀਆਂ' । ਜਦੋਂ ਤੱਕ ਕੋਈ ਢਿੱਡੋਂ ਭੁੱਖਾ, ਉਦੋਂ ਤੱਕ ਉਹਦੇ ਲਈ ਗਿਆਨ-ਵਿਗਿਆਨ ਦੀਆਂ ਗੱਲਾਂ ਐਵੇਂ ਹੀ ਹਨ ।

**ਬਾਬਾ :** ਇਸ ਗੱਲ ਨੂੰ ਗੁਰਮਤਿ ਵਿੱਚ ਪਹਿਲਾਂ ਵਿਚਾਰਿਆ ਗਿਆ ਹੈ । ਰਹਿਤਨਾਮਿਆਂ ਵਿੱਚ ਸਪੱਸ਼ਟ ਹੈ :

"ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ ।"

ਸਿੱਖ ਮੱਤ ਦੇ ਬਾਨੀ ਗੁਰੂ ਨਾਨਕ ਪਾਤਸ਼ਾਹ ਉਪਦੇਸ਼ ਦਿੰਦੇ ਹਨ :

ਖਾਵਹਿ ਖਰਚਹਿ ਰਲਿ ਮਿਲਿ ਭਾਈ ॥<br>ਤੋਟਿ ਨ ਆਵੈ ਵਧਦੋ ਜਾਈ ॥ (ਪੰਨਾ ੧੮੬)

ਗੁਰੂ ਕੇ ਲੰਗਰਾਂ ਵਿੱਚ ਤਾਂ ਨਗਾਰਾ ਵਜਾ ਕੇ ਭੋਜਨ ਦਾ ਸੱਦਾ ਦਿੱਤਾ ਜਾਂਦਾ ਸੀ । ਅੱਜ ਤਕ ਇਹ ਲੰਗਰ ਦੀ ਮਰਯਾਦਾ ਨੂੰ ਕੌਮ ਨੇ ਵੱਡੀ ਪੱਧਰ ਤਕ ਪ੍ਰਚਾਰਿਆ । ਦੇਸ਼-ਵਿਦੇਸ਼ ਤਕ ਘੱਟੋ—ਘੱਟ ਜਿੱਥੇ ਗੁਰੂ ਦਾ ਘਰ ਬਣਿਆ ਉਥੇ ਕੋਈ ਰੋਟੀ ਤੋਂ ਭੁੱਖਾ ਨਹੀਂ ਰਹਿੰਦਾ । ਦਸਮੇਸ਼ ਪਿਤਾ ਜੀ ਦਾ ਫੁਰਮਾਨ ਹੈ :

ਦੇਗ ਤੇਗ ਜਗ ਮੈ ਦੋਊ ਚਲੈ... ॥ (ਕ੍ਰਿਸ਼ਨਾ ਅਵਤਾਰ)

**ਗਿਆਨ ਸਿੰਘ :** ਪਰ ਲੈਨਿਨ ਜੋ ਮਾਰਕਸ ਦੇ ਵਿਚਾਰਾਂ ਦਾ ਵੱਡਾ ਹਮਾਇਤੀ ਹੈ ਫਿਰ ਉਸ ਨੇ ਧਰਮ ਨੂੰ ਮਨੁੱਖ ਲਈ ਅਫੀਮ ਬਰਾਬਰ ਕਿਉਂ ਕਿਹਾ ?

**ਬਾਬਾ :** ਹੋ ਸਕਦਾ ਉਹਨੇ ਕਿਸੇ ਇੱਕ ਧਰਮ ਦੇ ਬਾਹਰੀ ਕਰਮ-ਕਾਂਡਾਂ ਤੋਂ ਪ੍ਰਭਾਵਿਤ ਹੋ ਕੇ ਇਹ ਗੱਲ ਕਹਿ ਦਿੱਤੀ ਹੋਵੇ ਪਰ ਇਹ ਸਾਰੇ ਧਰਮਾਂ 'ਤੇ ਲਾਗੂ ਨਹੀਂ ਹੋ ਸਕਦੀ ।

ਤੁਹਾਨੂੰ ਪਤਾ ਹੋਣਾ ਚਾਹੀਦਾ ਕਿ ਹਰ ਧਰਮ ਵਿੱਚ ਵਿਚਾਰਧਾਰਕ ਤੌਰ 'ਤੇ ਵੱਖਰਾਪਨ ਹੈ। ਗੁਰਮਤਿ ਇੱਕ ਚੰਗੀ ਜੀਵਨ-ਜਾਚ ਦਾ ਨਾਉਂ ਹੈ । ਮੈਂ ਇਹ ਵੀ ਦਾਅਵੇ ਨਾਲ ਕਹਿ ਸਕਦਾਂ ਕਿ ਸਮਾਜਵਾਦ ਦੇ ਸਿਧਾਂਤ ਵਿੱਚ ਕਾਫੀ ਊਣਤਾਈਆਂ ਹਨ ।

**ਗਿਆਨ ਸਿੰਘ :** *(ਕੁਝ ਭਾਵੁਕ ਹੋ ਕੇ)* ਇਹ ਕਿਵੇਂ ਹੋ ਸਕਦਾ ਹੈ ? ਇਹ ਤਾਂ ਮੈਂ ਮੰਨਦਾ ਕਿ ਜੋ ਸਮਾਜਵਾਦ ਦੇ ਸਿਧਾਂਤ ਹਨ ਇਹ ਗੁਰੂ ਸਾਹਿਬਾਂ ਦੀ ਵਿਚਾਰਧਾਰਾ ਵਿੱਚ ਪਹਿਲਾਂ ਹੀ ਮਿਲਦੇ ਹਨ, ਪਰ ਸਮਾਜਵਾਦ ਵਿੱਚ ਊਣਤਾਈਆਂ ਕੀ ਹਨ ?

**ਬਾਬਾ :** *(ਹੱਸਦਾ ਹੋਇਆ)* ਪੁੱਤਰਾ ! ਮਾਰਕਸ ਦਾ ਸਮਾਜਵਾਦ ਸਿੱਖੀ ਦੇ ਸੁਨਹਿਰੀ ਸਿਧਾਂਤ ਕਿਰਤ ਕਰਨ ਤੇ ਵੰਡ ਛਕਣ ਦੇ ਅਸੂਲਾਂ ਦੀ ਤਾਂ ਗੱਲ ਕਰਦਾ ਹੈ ਪਰ ਨਾਮ ਜਪਣ ਦੀ ਗੱਲ ਨਹੀਂ ਕਰਦਾ । ਹੁਣ ਜੇ ਅਸੀਂ ਨਾਮ ਨੂੰ ਵੱਖ ਕਰ ਦੇਈਏ ਤਾਂ ਬਾਕੀ ਦੇ ਸਿਧਾਂਤ ਕਿਰਤ ਕਰਨੀ ਤੇ ਵੰਡ ਛਕਣੀ ਵੀ ਕਾਇਮ ਨਹੀਂ ਰਹਿਣੇ । ਇਹ ਗੁਰਮਤਿ ਦੇ ਤਿੰਨ ਥੰਮ ਹਨ ।

**ਗਿਆਨ ਸਿੰਘ :** *(ਕਾਮਰੇਡਾਂ ਵਾਲੀ ਸੁਰ ਵਿੱਚ)* ਪਰ ਹਰ ਰੋਜ਼ ਉਸੇ ਹੀ ਬਾਣੀ ਨੂੰ ਵਾਰ-ਵਾਰ ਪੜ੍ਹਨਾ ਕੋਈ ਜ਼ਰੂਰੀ ਐ ?

**ਬਾਬਾ :** ਇੱਥੇ ਆ ਕੇ ਹੀ ਤੁਸੀਂ ਵੱਡੀ ਗਲਤੀ ਕਰਦੇ ਹੋ ! ਨਿਰੀ ਕਿਰਤ ਕਰਦਿਆਂ ਆਦਮੀ ਵੱਡਾ ਲਾਲਚੀ ਹੋ ਸਕਦਾ ਤੇ ਇਹ ਮਾਇਆ ਦਾ ਲੋਭ ਉਸ ਨੂੰ ਇਨਸਾਨੀਅਤ ਤੋਂ ਦੂਰ ਲੈ ਜਾਵੇਗਾ । ਗੁਰਮਤਿ ਵਿੱਚ ਕਿਰਤ ਨਾਲ ਕੀਰਤੀ ਦਾ ਸੁਮੇਲ ਹੈ । ਵੱਡੀ ਗੱਲ ਨਾਮ ਜਪਣ ਨਾਲ ਹਿਰਦੇ ਵਿੱਚ ਸ਼ੁਭ ਗੁਣਾਂ ਦਾ ਪਰਵੇਸ਼ ਹੁੰਦਾ, ਆਚਰਨ ਉੱਚਾ ਹੁੰਦਾ, ਪਰਮਾਤਮਾ ਦੇ ਭੈਅ ਵਿੱਚ ਰਹਿਣ ਵਾਲਾ ਲੁੱਟ-ਖਸੁੱਟ ਨਹੀਂ ਕਰਦਾ ਸਗੋਂ 'ਹਥਹੁ ਦੇ ਕੇ ਭਲਾ ਮਨਾਵੈ' ਦੇ ਸਿਧਾਂਤ 'ਤੇ ਚੱਲਦਾ ਹੈ । ਗੁਰੂ ਨਾਨਕ ਪਾਤਸ਼ਾਹ ਤਾਂ ਇਥੋਂ ਤਕ ਫੁਰਮਾਉਂਦੇ ਹਨ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥<br>
ਨਾਨਕ ਅਵਰੁ ਨ ਜੀਵੈ ਕੋਇ ॥ (ਪੰਨਾ ੧੪੨)

ਤੁਸੀਂ ਕਿਰਤ-ਕਮਾਈ ਤੇ ਨਾਮ-ਸਿਮਰਨ ਨੂੰ ਵੱਖ-ਵੱਖ ਸਮਝਦੇ ਹੋ । ਤੁਹਾਡੇ ਵਰਗੇ ਲੋਕਾਂ ਨੂੰ ਉਪਦੇਸ਼ ਦਿੰਦਿਆਂ ਭਗਤ ਨਾਮਦੇਵ ਜੀ ਨੇ ਭਗਤ ਤ੍ਰਿਲੋਚਨ ਜੀ ਪ੍ਰਥਾਇ ਇਕ ਸੁਨੇਹਾ ਦਿੱਤਾ :

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥<br>
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਪੰਨਾ ੧੩੭੫)

ਭਾਵ ਹੱਥਾਂ-ਪੈਰਾਂ ਨਾਲ ਕਾਰ-ਵਿਹਾਰ ਤੇ ਕਿਰਤ ਕਰਦਿਆਂ ਮਨ ਵਿੱਚ ਕਰਤੇ ਦੀ ਯਾਦ ਵਸਾਈ ਰੱਖਣੀ ਹੈ । ਪੁੱਤਰਾ ! ਗੁਰਮਤਿ ਦੀ ਸੋਝੀ ਤੋਂ ਬਿਨਾਂ ਤੇ ਬਾਣੀ-ਬਾਣੇ ਤੋਂ ਮੁਨਕਰ ਹੋ ਕੇ ਕਾਮਰੇਡ ਅਖਵਾ ਕੇ ਫ਼ਖਰ ਨਾ ਸਮਝੋ । ਗੁਰਮਤਿ ਵਿੱਚ ਸਾਥੀ ਤੋਂ ਵੱਡਾ ਸ਼ਬਦ ਗੁਰਭਾਈ ਹੈ । ਕੋਈ ਹੋਰ ਸ਼ੰਕਾ ਰਹਿ ਗਿਆ ਤਾਂ ਦੱਸ !

**ਗਿਆਨ ਸਿੰਘ :** *(ਪ੍ਰਭਾਵਿਤ ਹੋ ਕੇ)* ਬਾਬਾ ਜੀ ! ਸ਼ੰਕਾ ਤਾਂ ਕੋਈ ਨਹੀਂ ਰਹਿ ਗਿਆ । ਇੱਕ ਦੁੱਖ ਜ਼ਰੂਰ ਹੋਇਆ ਕਿ ਅਸੀਂ ਸਿੱਖਾਂ ਦੇ ਪੁੱਤ ਹੋ ਕੇ ਐਵੇਂ ਹੀ ਅਗਿਆਨਤਾ ਵੱਸ ਆਪਣੇ ਧਰਮ ਤੋਂ ਮੁਨਕਰ ਹੋਏ ਰਹੇ । ਅਸਲ 'ਚ ਸਾਨੂੰ ਗਲਤ ਲੋਕਾਂ ਨੇ ਗੁੰਮਰਾਹ ਕੀਤਾ ਹੋਇਆ ।

**ਬਾਬਾ :** *(ਗੁਰਮੀਤ ਸਿੰਘ ਨੂੰ ਸੰਬੋਧਨ ਕਰਕੇ)* ਕਿਉਂ ਬਈ ਗੁਰਮੀਤ ਸਿੰਘਾ ! ਗਿਆਨ ਸਿੰਘ ਨੂੰ ਅੱਜ ਗਿਆਨ ਹੋਇਆ, ਕਿ ਸਭ ਕੁਝ ਤਾਂ ਆਪਣੇ ਘਰ ਵਿੱਚ ਹੀ ਹੈ, ਤੇ ਕਾਮਰੇਡ ਗਿਆਨ ਸਿਉਂ ਦਾ ਭਰਮ ਗੜ੍ਹ ਅੱਜ ਟੁੱਟਾ ਐ !

**ਗਿਆਨ ਸਿੰਘ :** ਗੱਲ ਤੁਹਾਡੀ ਠੀਕ ਐ ਬਾਬਾ ਜੀ ! ਸਾਨੂੰ 'ਮੈਂ' ਨਾ ਮਾਨੂੰ' ਦੀ ਰੱਟ ਲੁਆਈ ਆ । ਚਾਚਾ ਅਨੋਖ ਸਿਉਂ ਵੀ ਕਿਸੇ ਦੀ ਗੱਲ ਨਹੀਂ ਮੰਨਦਾ, ਆਪ ਭਾਵੇਂ ਬਿਲਕੁਲ ਗਲਤ ਹੋਵੇ ।

**ਬਾਬਾ :** ਪੁੱਤਰੋ ! ਜਿਹੜਾ ਢਾਂਚਾ ਰੂਸ ਅਤੇ ਚੀਨ ਵਿੱਚ ਅਸਫਲ ਹੋ ਰਿਹਾ, ਉਹਨੂੰ ਲਾਗੂ ਕਰ ਕੇ ਤੁਸੀਂ ਕਿੰਨੀ ਕੁ ਸਫਲਤਾ ਪਾ ਲਓਗੇ ?

**ਗਿਆਨ ਸਿੰਘ :** ਅਸਲ ਵਿੱਚ ਕਈ ਸਾਹਿਤਕਾਰ ਵੀ ਐਸੇ ਹੋਏ ਹਨ ਕਿ ਜਿਹਨਾਂ ਦੀਆਂ ਲਿਖਤਾਂ ਨੇ ਸੰਵਾਰਿਆ ਤਾਂ ਕੁਝ ਨਹੀਂ ਪਰ ਨਾਸਤਿਕਤਾ ਦਾ ਪ੍ਰਚਾਰ ਕਰ ਕੇ ਨਵੀਂ ਪੀੜ੍ਹੀ ਨੂੰ ਗੁਰਮਤਿ ਦੇ ਅਮੀਰ ਵਿਰਸੇ ਤੋਂ ਵੀ ਦੂਰ ਕਰ ਦਿੱਤਾ ਹੈ । ਬੇਸਮਝੀ ਵਿੱਚ ਕਿਸੇ ਧਰਮ ਦੇ ਖਿਲਾਫ ਬੋਲੀ ਜਾਣਾ ਵੀ ਅਗਿਆਨਤਾ ਹੈ । ਐਸੇ ਲੇਖਕਾਂ ਨੂੰ ਗਿਆਨ ਵਿੱਚ ਵਾਧਾ ਕਰਨਾ ਚਾਹੀਦਾ ਹੈ ।

**ਬਾਬਾ :** ਇਹੋ ਹੀ ਤਾਂ ਗੱਲ ਹੈ ਕਿ ਕਾਲਪਨਿਕ ਕਹਾਣੀਆਂ, ਕਵਿਤਾਵਾਂ, ਨਾਟਕ, ਨਾਵਲ ਲਿਖਣ ਵਾਲੇ ਤਾਂ ਆਪਣੇ ਆਪ ਨੂੰ ਅਗਾਂਹਵਧੂ ਲੇਖਕ ਸਮਝਣ ਲੱਗ ਪਏ ਪਰ ਸਮਾਜ ਵਿੱਚ ਸੱਚ, ਅਣਖ, ਸੇਵਾ, ਕੁਰਬਾਨੀ, ਪਰਉਪਕਾਰ, ਸੱਚੀ ਕਿਰਤ, ਵੰਡ ਛਕਣ, ਨਾਮ ਜਪਣ ਤੇ ਨਸ਼ਿਆਂ ਦੇ ਖਿਲਾਫ, ਫਜ਼ੂਲ ਕਰਮ-ਕਾਂਡਾਂ ਦਾ ਖੰਡਨ ਤੇ ਪ੍ਰਚਾਰ ਕਰਨ ਵਾਲਿਆਂ ਗੁਰਸਿੱਖਾਂ ਨੂੰ ਸਾਹਿਤਕਾਰ ਵੀ ਨਹੀਂ ਮੰਨਦੇ । ਸਿੱਖੀ ਦਾ ਆਪਣਾ ਅਮੀਰ ਸੱਭਿਆਚਾਰ ਹੈ ਜਿਸ 'ਤੇ ਹਰ ਇੱਕ ਸਿੱਖ ਨੂੰ ਫ਼ਖ਼ਰ ਹੋਣਾ ਚਾਹੀਦਾ ਹੈ ।

**ਗਿਆਨ ਸਿੰਘ :** ਕਈ ਵਾਰੀ ਕਿਸੇ ਦੀ ਅਕਲ 'ਤੇ ਪਰਦਾ ਪੈ ਜਾਂਦਾ ਤੇ ਗਲਤ-ਫਹਿਮੀਆਂ 'ਚ ਚਾਚਾ ਅਨੋਖ ਸਿਉਂ ਵਾਂਗੂੰ ਘੁਮੰਡ ਹੋ ਜਾਂਦਾ । ਚੰਗਾ ਬਾਬਾ ਜੀ, ਕੱਲ੍ਹ ਫਿਰ ਦਰਸ਼ਨ ਕਰਾਂਗੇ । ਤੁਸੀਂ ਤਾਂ ਕੋਈ ਸ਼ੰਕਾ ਰਹਿਣ ਹੀ ਨਹੀਂ ਦਿੱਤਾ ।

(ਦੋਵੇਂ ਫਤਹਿ ਬੁਲਾ ਕੇ ਬਾਹਰ ਨੂੰ ਚੱਲਦੇ ਹਨ)

**ਗਿਆਨ ਸਿੰਘ :** *(ਰਸਤੇ ਵਿੱਚ)* ਯਾਰ ਗੁਰਮੀਤ ਸਿੰਘਾ ! ਬਾਬਾ ਕੱਥਾ ਸਿੰਘ ਵੀ ਬੜੀ ਚੀਜ਼ ਐ ! ਮੇਰਾ ਤਾਂ ਵਿਸ਼ਵਾਸ ਬੱਝ ਗਿਆ ਕਿ ਗੁਰਮਤਿ ਦੇ ਸਿਧਾਂਤ ਬੜੇ ਨਿਰਮਲ ਤੇ ਨਿਰਾਲੇ ਹਨ ਤੇ ਅਸੀਂ ਸਿੱਖਾਂ ਦੇ ਮੁੰਡਿਆਂ ਨੇ ਪੜ੍ਹ-ਲਿਖ ਕੇ ਵੀ ਪੜ੍ਹੇ ਤੇ ਵਿਚਾਰੇ

ਨਹੀਂ । ਤੂੰ ਯਾਰ ਬੜਾ ਚੰਗਾ ਐਂ ਜੋ ਪੂਰਨ ਸਿੱਖੀ ਦੇ ਲਿਬਾਸ ਵਿੱਚ ਰਹਿ ਕੇ ਕਿੰਨੀ ਸਾਫ-ਸੁਥਰੀ ਤੇ ਨਸ਼ਿਆਂ ਤੋਂ ਰਹਿਤ ਜ਼ਿੰਦਗੀ ਜੀਅ ਰਿਹਾ ਏਂ। ਅਸੀਂ ਤਾਂ ਐਵੀਂ ਮੂੰਹ-ਸਿਰ ਮੁਨਾ ਕੇ ਸ਼ਕਲ ਹੀ ਵਿਗਾੜੀ ਆ, ਰਹਿੰਦਾ ਕਾਮਰੇਡ ਅਨੋਖ ਸਿਉਂ ਨੇ ਬੀੜੀਆਂ ਪੀਣ ਵੀ ਲਾਤਾ । ਜਿਹੜਾ ਮੈਨੂੰ ਚੰਗੇ ਇਨਸਾਨ ਬਣਨ ਦੀ ਸਿੱਖਿਆ ਨਹੀਂ ਦੇ ਸਕਿਆ ਉਹ ਚਾਚਾ, ਸਮਾਜਵਾਦ ਕਿੱਥੋਂ ਲੈ ਆਊ ?

**ਗੁਰਮੀਤ ਸਿੰਘ :** *(ਮੁਸਕਰਾਉਂਦਾ ਹੋਇਆ)* ਅੱਜੇ ਵੀ ਡੁੱਲ੍ਹੇ ਬੇਰਾਂ ਦਾ ਕੀ ਵਿਗੜਿਆ ? ਕਹਿੰਦੇ, ਸਵੇਰ ਦਾ ਭੁੱਲਿਆ ਸ਼ਾਮ ਨੂੰ ਘਰ ਆ ਜਾਏ ਤਾਂ ਭੁੱਲਿਆ ਨਹੀਂ ਹੁੰਦਾ । ਤੂੰ ਅਨੋਖ ਸਿੰਘ ਦੀਆਂ ਅਨੋਖੀਆਂ ਗੱਲਾਂ ਪਰ੍ਹੇ ਵਗਾਹ ਮਾਰ ਤੇ ਗੁਰਮਤਿ ਵਿਚਾਰਧਾਰਾ ਨੂੰ ਲੜ ਬੰਨ੍ਹ ਲੈ । ਚੜ੍ਹਦੀ ਕਲਾ 'ਚ ਰਹੇਂਗਾ ਸਾਰੀ ਉਮਰ । ਬਾਬਾ ਜੀ 'ਤੇ ਗੁਰੂ ਦੀ ਬੜੀ ਕਿਰਪਾ ਐ । ਇਸ ਪਿੰਡ ਦਾ ਸੁਧਾਰ ਕਰਤਾ । ਬਹੁਤੇ ਘਰ ਤਾਂ ਏਥੇ ਮੜ੍ਹੀਆਂ—ਮਸਾਣਾਂ ਤੇ ਦੇਹਧਾਰੀ ਬਾਬਿਆਂ ਨੂੰ ਈ ਪੂਜਦੇ ਸੀ । ਸਭ ਹਟ ਗਏ ਹਨ। ਕਈ ਤੰਬਾਕੂ-ਸ਼ਰਾਬ ਵਾਲਿਆਂ ਨੂੰ ਇਹਨਾਂ ਸਿੱਧੇ ਰਾਹ ਪਾਇਆ, ਕਈ ਮਨਮੱਤੀਆਂ ਨੂੰ ਸਿੱਖੀ ਸਰੂਪ ਵਿੱਚ ਲਿਆਂਦਾ । ਕਈਆਂ ਦੇ ਫੋਕੇ ਵਹਿਮ-ਭਰਮ ਦੂਰ ਕੀਤੇ ਹਨ ਇਹਨਾਂ ਨੇ । ਗੁਰ-ਸ਼ਬਦ ਦੀ ਵਿਚਾਰ ਤੋਂ ਸਿਵਾ ਹੋਰ ਗੱਲ ਨਹੀਂ ਕਰਦੇ ਕੋਈ । ਚੱਲ ਫਿਰ, ਹੁਣ ਤਾਂ ਗੁਰਦੁਆਰਾ ਸਾਹਿਬ ਮੱਥਾ ਟੇਕ ਆਈਏ, ਨਾਲੇ ਤੇਰੇ ਲਈ ਸਿੱਖੀ-ਦਾਨ ਦੀ ਅਰਦਾਸ ਕਰਾਂਗੇ !

*(ਦੋਵੇਂ ਹੱਸਦੇ ਹੋਏ ਗੁਰਦੁਆਰਾ ਸਾਹਿਬ ਵੱਲ ਚਲੇ ਜਾਂਦੇ ਹਨ)*

*ਫੇਡ ਆਊਟ*



## ਝਾਕੀ—ਬਾਹਰਵੀਂ

*(ਸ਼ਾਮ ਦਾ ਸਮਾਂ ਹੈ । ਗੁਰਦੁਆਰਾ ਸਾਹਿਬ ਦੇ ਸਪੀਕਰ ਤੋਂ ਬਾਬਾ ਕੱਥਾ ਸਿੰਘ ਪਿੰਡ ਵਾਸੀਆਂ ਨੂੰ ਸੂਚਨਾ ਦੇ ਰਹੇ ਹਨ । ਕੱਲ੍ਹ ਵੈਸਾਖੀ ਦਾ ਇਤਿਹਾਸਕ ਪੁਰਬ ਹੈ ਤੇ ਅੰਮ੍ਰਿਤ-ਸੰਚਾਰ ਵੀ ਹੋ ਰਿਹਾ ਹੈ । ਗੁਰੂ ਪਿਆਰਿਓ ! ਜੀਵਨ ਸਫਲ ਕਰੋ ਤੇ ਪੰਜਾਂ ਕਕਾਰਾਂ ਦੀ ਵਰਦੀ ਸਜਾ ਕੇ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੋ । ਗੁਰੂ ਜੀ ਨੂੰ ਸਿੱਖ ਦੀ ਰਹਿਤ ਬਹੁਤ ਪਿਆਰੀ ਹੈ । ਰਹਿਤ-ਬਹਿਤ ਦੇ ਧਾਰਨੀ ਬਣ ਕੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੋ ।*

*(ਬਾਬਾ ਕੱਥਾ ਸਿੰਘ ਗੁਰਦੁਆਰਾ ਸਾਹਿਬ ਤੋਂ ਬਾਹਰ ਆਉਂਦਾ ਹੈ)*

*ਪਿਛੋਕੜ ਤੋਂ ਸ਼ਬਦ ਦੀ ਆਵਾਜ਼ :*

ਜਬ ਲਗ ਖ਼ਾਲਸਾ ਰਹੇ ਨਿਆਰਾ । ਤਬ ਲਗ ਤੇਜ ਦੀਉ ਮੈਂ ਸਾਰਾ ।
ਜਬ ਇਹ ਗਹੈ ਬਿਪਰਨ ਕੀ ਰੀਤ । ਮੈਂ ਨ ਕਰੋਂ ਇਨ ਕੀ ਪ੍ਰਤੀਤ ।

*(ਗੁਰਦੁਆਰੇ ਦੇ ਬਾਹਰ 'ਖੁੰਢ' ਤੇ ਤਿੰਨ ਜਣੇ ਬੈਠੇ ਹਨ । ਇੱਕ ਨੌਜਵਾਨ ਕਾਲਜ ਦਾ ਵਿਦਿਆਰਥੀ (੨੦), ਇਕ ਅਧਖੜ ਉਮਰ ਦਾ ਅਧਿਆਪਕ (੪੫), ਇੱਕ ਅਨਪੜ੍ਹ ਬਜ਼ੁਰਗ (੬੫) ਸਵਾਲ ਕਰਦੇ ਹਨ)*

*(ਮੈਂ ਤਿੰਨਾਂ ਪਾਤਰਾਂ ਨੂੰ ਨੌਜਵਾਨ, ਅਧਿਆਪਕ, ਬਜ਼ੁਰਗ ਕਹਿ ਕੇ ਸੰਬੋਧਨ ਕਰ ਰਿਹਾ ਹਾਂ)*

**ਅਧਿਆਪਕ** : ਬਾਬਾ ਜੀ, ਵਿਸਾਖੀ ਲਈ ਕੀ ਸੂਚਨਾ ਦੇ ਰਹੇ ਹੋ ?

**ਕੱਥਾ ਸਿੰਘ** : ਬਈ ਵਿਸਾਖੀ ਦੇ ਦਿਨ ਦੀ ਮਹਾਨਤਾ ਦੱਸ ਰਿਹਾ ਸੀ । ਇਹ ਦਿਨ ਮਨਾਇਆ ਤਾਂ ਹੀ ਸਫਲ ਹੈ ਜੇ ਸਾਡਾ ਜੀਵਨ ਵੀ ਸਫਲ ਹੋਵੇ ਤੇ ਅਸੀਂ ਗੁਰਮਤਿ ਨੂੰ ਮਨਾਂ 'ਚ ਵਸਾਈਏ । ਅਸੀਂ ਅੰਮ੍ਰਿਤ ਛਕੇ ਤੋਂ ਬਿਨਾਂ ਖਾਲਸਾ-ਪੰਥ ਦੇ ਮੈਂਬਰ ਨਹੀਂ ਬਣ ਸਕਦੇ। ਦਸਮੇਸ਼ ਪਿਤਾ ਨੇ ਤਾਂ ਇੱਥੋਂ ਤਕ ਕਿਹਾ :

ਰਹਿਣੀ ਰਹੈ ਸੋਈ ਸਿਖ ਮੇਰਾ ।
ਉਹ ਸਾਹਿਬ ਮੈਂ ਉਸਕਾ ਚੇਰਾ । (ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)

**ਬਜ਼ੁਰਗ** : ਦਰਅਸਲ ਕੱਥਾ ਸਿਆਂ ! ਪੰਜਾਂ ਕਕਾਰਾਂ ਦੀ ਰਹਿਤ ਰੱਖਣੀ ਬਹੁਤ ਔਖੀ ਹੈ ਤੇ ਕਈ ਮੇਰੇ ਵਰਗੇ ਏਸੇ ਲਈ ਸਾਰੀ ਉਮਰ ਅੰਮ੍ਰਿਤ ਨਹੀਂ ਛਕ ਸਕੇ !

**ਕੱਥਾ ਸਿੰਘ** : ਮੈਨੂੰ ਅਜੇ ਤੱਕ ਇਹ ਸਮਝ ਨਹੀਂ ਆਈ ਕਿ ਰਹਿਤ ਵਿੱਚ ਔਖਾ ਕੀ ਹੈ ? ਕੀ ਪੰਜਾਂ ਕਕਾਰਾਂ ਦਾ ਧਾਰਨੀ ਹੋਣਾ, ਅੰਮ੍ਰਿਤ ਵੇਲੇ ਉੱਠਣਾ, ਨਿੱਤਨੇਮ ਕਰਨਾ, ਧਰਮ ਦੀ ਕਿਰਤ-ਵਿਰਤ ਕਰਦਿਆਂ, ਸਾਫ-ਸੁਥਰੀ ਜ਼ਿੰਦਗੀ ਜੀਣਾ ਔਖਾ ਹੈ ? ਤੁਸੀਂ ਮੇਰੀ

ਉਮਰ ਦੇ ਹੋ, ਕੇਸਾਧਾਰੀ ਵੀ ਹੋ । ਕੀ ਇਹਨਾਂ ਵਿੱਚ ਕੰਘਾ ਸਫਾਈ ਲਈ ਨਹੀਂ ਰੱਖ ਸਕਦੇ ? ਕੀ ਕੜਾ, ਕਿਰਪਾਨ, ਕਛਹਿਰਾ ਪਹਿਨਣਾ ਔਖਾ ਹੈ ? ਜੇ ਪੈਂਹਠ ਸਾਲ ਦੀ ਉਮਰੇ ਪਚਾਸੀ ਕਿੱਲੋ ਦੀ ਦੇਹ ਚੱਕ ਕੇ ਤੁਰੇ ਫਿਰਦੇ ਹੋ ਤਾਂ ਕਕਾਰਾਂ ਨੂੰ ਬੋਝ ਕਿਉਂ ਸਮਝਦੇ ਹੋ ?

**ਬਜ਼ੁਰਗ** : ਇਹ ਤਾਂ ਪਹਿਨ ਲਵਾਂਗੇ ਪਰ ਸੁੱਚ—ਜੂਠ ਤੇ ਨਸ਼ਿਆਂ ਤੋਂ ਕਿਵੇਂ ਪਰਹੇਜ਼ ਕਰਾਂਗੇ।

**ਕੱਥਾ ਸਿੰਘ** : ਇੱਕ ਤਾਂ ਸਾਡੇ ਸਮਾਜ ਨੂੰ ਨਸ਼ਿਆਂ ਦਾ ਕੋਹੜ ਚਿੰਬੜਿਆ । ਭਲਿਓ ਮਾਣਸੋ! ਗੁਰੂ—ਲੜ ਲੱਗੋਂਗੇ, ਤਾਂ ਭਲਾ ਹੀ ਹੋਏਗਾ । ਜਿਸ ਪਾਤਸ਼ਾਹ ਨੇ ਚਾਰੇ ਪੁੱਤ ਵਾਰ ਕੇ ਆਪਣੀ ਕੌਮ 'ਤੇ ਮਾਣ ਕਰਕੇ ਕਿਹਾ ਸੀ :

ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ ।
ਚਾਰ ਮੂਏ ਤੋ ਕਿਆ ਹੂਆ, ਜੀਵਤ  ਲਾਖ ਹਜ਼ਾਰ ।

ਕੀ ਐਸੇ ਸਿੱਖ—ਪੁੱਤਰਾਂ ਤੇ ਗੁਰੂ ਜੀ ਮਾਣ ਕਰਨਗੇ, ਜੋ ਪੰਜ ਕਕਾਰਾਂ ਦੀ ਰਹਿਤ ਨੂੰ ਹੀ ਔਖਾ ਕਹਿ ਰਹੇ ਹਨ ? ਕੀ ਸੁੱਚਮਤਾ ਰੱਖਣੀ ਤੇ ਜੂਠ ਤੋਂ ਪਰਹੇਜ਼ ਕਰਨਾ ਕੋਈ ਮਾੜੀ ਗੱਲ ਹੈ ?

**ਨੌਜਵਾਨ** : ਤੁਸੀਂ ਦੱਸੋ ਅੱਜ ਸਾਡੇ ਲਈ ਪੰਜ ਕਕਾਰਾਂ ਦੀ ਕੀ ਮਹਾਨਤਾ ਹੈ ?

**ਕੱਥਾ ਸਿੰਘ** : ਪੁੱਤਰਾ ! ਤੂੰ ਕਾਲਜ ਦਾ ਵਿਦਿਆਰਥੀ ਹੈਂ ਤੇ ਸਿੱਖਾਂ ਦੇ ਘਰ ਪੈਦਾ ਹੋ ਕੇ ਅਜੇ ਇਹ ਨਹੀਂ ਜਾਣਦਾ ਕਿ ਕਕਾਰਾਂ ਦੀ ਕੀ ਮਹਾਨਤਾ ਹੈ ! ਇਹ ਉਲਾਂਭਾ ਕਿਸ ਨੂੰ ਦੇਈਏ ?

**ਅਧਿਆਪਕ** : ਮੁੰਡੇ ਦਾ ਮਤਲਬ ਐ ਕਿ ਅੱਜ ਸਾਡੇ ਜੀਵਨ ਵਿੱਚ ਇਹਨਾਂ ਦੀ ਕੀ ਲੋੜ ਐ, ਜਦੋਂ ਕਿ ਅਸੀਂ ਬਿਨਾਂ ਅੰਮ੍ਰਿਤ ਅਤੇ ਕਕਾਰਾਂ ਤੋਂ ਵੀ ਸਿੱਖ ਹੀ ਹਾਂ ?

**ਕੱਥਾ ਸਿੰਘ** : *(ਅਧਿਆਪਕ ਨੂੰ ਸੰਬੋਧਨ ਕਰਦਿਆਂ)* ਤੁਸੀਂ ਇੱਕ ਸਕੂਲ ਅਧਿਆਪਕ ਹੋ । ਤੁਸੀਂ ਬਿਨਾਂ ਵਰਦੀ ਤੋਂ ਸਕੂਲ ਆਏ ਵਿਦਿਆਰਥੀ ਨੂੰ ਸਜ਼ਾ ਕਿਉਂ ਦਿੰਦੇ ਹੋ ? ਇਸੇ ਲਈ ਕਿ ਉਹ ਤੁਹਾਡੇ ਅਨੁਸ਼ਾਸਨ ਵਿੱਚ ਨਹੀਂ । ਜਿਹੜਾ ਅਨੁਸ਼ਾਸਨ ਵਿੱਚ ਨਹੀਂ ਉਸ ਤੋਂ ਤੁਸੀਂ ਚੰਗੀ ਪੜ੍ਹਾਈ ਜਾਂ ਸਕੂਲ ਦੇ ਭਲੇ ਦੀ ਕੀ ਆਸ ਰੱਖ ਸਕਦੇ ਹੋ ? ਇਸੇ ਤਰ੍ਹਾਂ ਹਰ ਸਿੱਖ ਲਈ ਪੰਜ ਕਕਾਰ ਵੀ ਲਾਜ਼ਮੀ ਹਨ।

**ਨੌਜਵਾਨ** : *(ਅਲਪ ਬੁੱਧੀ ਨਾਲ ਗੱਲ ਕਰਦਾ ਹੈ)* ਇਹ ਵੀ ਗੱਲ ਐ ਜੇ ਪੰਜ ਕਕਾਰਾਂ ਦੀ ਬੰਦਸ਼ ਨਾ ਹੁੰਦੀ ਤਾਂ ਸਿੱਖੀ ਬਹੁਤ ਫੈਲਣੀ ਸੀ !

**ਕੱਥਾ ਸਿੰਘ** : ਇਹ ਤਾਂ ਆਲਸੀ ਤੇ ਢੁੱਚਰੀ ਬੰਦਿਆਂ ਦੀਆਂ ਗੱਲਾਂ ਹਨ । ਇਹ ਪੰਜ ਕਕਾਰਾਂ ਦੀ ਮਹਾਨਤਾ ਅਸੀਂ ਸਮਝੇ ਹੀ ਨਹੀਂ । ਇਹਨਾਂ ਤੋਂ ਬਿਨਾਂ ਖ਼ਾਲਸੇ ਦਾ ਨਿਆਰਾਪਣ ਕੀ ਰਹਿਣਾ ਸੀ ? ਏਸੇ ਕਰਕੇ ਗੁਰੂ ਦੇ ਗਿਆਨ ਤੋਂ ਸੱਖਣੇ ਇਸ ਤਰ੍ਹਾਂ ਦੇ ਅਖੌਤੀ ਸਿੱਖ ਹੀ ਤਾਂ ਕੋਈ ਨਾਮ ਦਾਨ ਵਾਲਿਆਂ ਦੇ, ਕੋਈ ਰਾਧਾ ਸੁਆਮੀ, ਸੱਚੇ ਸੌਦੇ

ਵਾਲਿਆਂ ਦੇ ਤੇ ਕੋਈ ਦੇਹਧਾਰੀ ਪਾਖੰਡੀਆਂ ਦੇ ਜਾਲ ਵਿੱਚ ਫਸੇ ਸਿੱਖੀ ਤੋਂ ਅਤੇ ਪੰਥਕ ਮਰਯਾਦਾ ਤੋਂ ਬੇਮੁਖ ਹੋਏ ਫਿਰਦੇ ਹਨ । ਜੇ ਕਕਾਰ ਨਹੀਂ ਤਾਂ ਸਿੱਖ ਦੀ ਪਹਿਚਾਣ ਵੀ ਕੋਈ ਨਹੀਂ, ਸਿੱਖ ਕੌਮ ਦੀ ਪਹਿਚਾਣ ਰਹਿਤ ਦੇ ਧਾਰਨੀ ਸਿੱਖਾਂ ਕਰਕੇ ਹੀ ਹੈ ।

**ਅਧਿਆਪਕ** : ਜੇ ਸੋਚਿਆ ਜਾਵੇ ਤਾਂ ਇਹ ਕਕਾਰ ਤਿੰਨ ਸਦੀਆਂ ਪਹਿਲਾਂ ਜ਼ਰੂਰੀ ਸਨ । ਹੁਣ ਕਿਰਪਾਨ ਪਹਿਨਣ ਦਾ ਕੀ ਮਤਲਬ ਜਦੋਂ ਕਿ ਅੱਜ-ਕੱਲ੍ਹ ਬੰਦੂਕਾਂ ਤੇ ਮਾਰੂ ਹਥਿਆਰ ਬਣ ਗਏ ਹਨ ?

**ਕੱਥਾ ਸਿੰਘ** : ਗੁਰੂ ਪਿਆਰਿਆ ! ਗਿਆਨ ਵਿੱਚ ਵਾਧਾ ਕਰ, ਕਿ ਬੰਦੂਕਾਂ ਅੱਜ ਹੀ ਨਹੀਂ ਇਹ ਗੁਰੂ ਜੀ ਦੇ ਸਮੇਂ ਵੀ ਸਨ, ਪਰ ਪਾਤਸ਼ਾਹ ਨੇ ਕਿਰਪਾਨ ਨੂੰ ਹੀ ਜ਼ਰੂਰੀ ਕਰਾਰ ਦਿੱਤਾ ਹੈ। ਇਹ ਇੱਕ ਅਜਿਹਾ ਸ਼ਸਤਰ ਹੈ ਜੋ ਤੁਸੀਂ ਹਰ ਸਮੇਂ ਰੱਖ ਸਕਦੇ ਹੋ । ਇਹ ਸੁੱਤੀ ਬੀਰਤਾ ਜਗਾਉਣ ਵਾਲੀ ਤੇ ਸ੍ਵੈ ਵਿਸ਼ਵਾਸ ਕਾਇਮ ਰੱਖਣ ਵਾਲੀ ਗੁਰੂ ਸਾਹਿਬਾਂ ਦੀ ਬਖਸ਼ਿਸ਼ ਤੇ ਪਿਆਰ ਦੀ ਨਿਸ਼ਾਨੀ ਹੈ । ਇਹ ਗਰੀਬ ਦੀ ਰੱਖਿਆ ਤੇ ਜਰਵਾਣੇ ਦੀ ਭੱਖਿਆ ਹੈ । ਹੋਰ ਸੁਣ ! ਭਾਵੇਂ ਲੱਖਾਂ ਫੌਜਾਂ ਅੰਗ-ਰੱਖਿਅਕ ਵਜੋਂ ਮਿਲ ਜਾਣ ਪਰ ਇਸ ਦੇ ਪਹਿਨਣ ਤੋਂ ਮੁਆਫੀ ਨਹੀਂ ਮਿਲ ਸਕਦੀ । ਇਹ ਕਕਾਰ ਸਿੱਖੀ ਸਪਿਰਟ ਪੈਦਾ ਕਰਦੇ ਹਨ । ਐਵੇਂ ਨਹੀਂ ਕੱਲਾ-ਕੱਲਾ, ਸਵਾ-ਸਵਾ ਲੱਖ ਨਾਲ ਲੜ ਗਿਆ! ਗੁਰਮਤਿ ਸਿਧਾਂਤਾਂ 'ਤੇ ਪਹਿਰਾ ਵੀ ਸਿੱਖੀ ਸਪਿਰਟ ਵਾਲੇ ਹੀ ਦੇ ਸਕਦੇ ਹਨ । ਕੱਚਿਆਂ-ਪਿੱਲਿਆਂ 'ਤੇ ਗੁਰੂ ਜੀ ਵੀ ਵਿਸ਼ਵਾਸ ਨਹੀਂ ਕਰਦੇ ।

**ਬਜ਼ੁਰਗ** : ਤੁਹਾਡੇ ਖਿਆਲ ਵਿੱਚ ਕੀ ਅਸੀਂ ਅੰਮ੍ਰਿਤ ਛਕੇ ਤੋਂ ਬਿਨਾਂ ਸਿੱਖ ਨਹੀਂ ਅਖਵਾ ਸਕਦੇ?

**ਕੱਥਾ ਸਿੰਘ** : ਪਹਿਲੀ ਗੱਲ, ਇਹ ਕੋਈ ਮੇਰਾ ਖਿਆਲ ਨਹੀਂ ਹੈ, ਇਹ ਗੁਰੂ ਜੀ ਦਾ ਹੁਕਮ ਹੈ । ਰਹਿਤ ਵਾਲਾ ਹੀ ਧਰਮ ਨਿਭਾ ਸਕਦਾ ਹੈ। ਮਨਮੁਖ ਤਾਂ ਗੁਲਾਮੀ ਦਾ ਜੀਵਨ ਬਸਰ ਕਰਦੇ ਹਨ । ਭਾਈ ਗੁਰਦਾਸ ਜੀ ਦਾ ਫੁਰਮਾਨ ਹੈ :

**ਸਤਿਗੁਰ ਸਾਹਿਬੁ ਛਡਿ ਕੈ, ਮਨਮੁਖੁ ਹੋਇ ਬੰਦੇ ਦਾ ਬੰਦਾ ।** (ਵਾਰ ੧੫/੪)

ਐਸੇ ਸਿੱਖ ਹੀ ਸਤਿਗੁਰੂ ਦਾ ਲੜ ਛੱਡ ਕੇ, ਦਰ-ਦਰ ਭਟਕਦੇ ਤੇ ਭੇਖਧਾਰੀਆਂ ਪਿੱਛੇ ਲਗਦੇ ਹਨ ।

**ਅਧਿਆਪਕ** : ਕੀ ਪੰਜ ਕਕਾਰ ਵੀ ਇੱਕ ਭੇਖ ਨਹੀਂ ਹੈ ?

**ਕੱਥਾ ਸਿੰਘ** : ਭੇਖ ਉਹ ਹੁੰਦਾ ਹੈ ਜੋ ਪਾਖੰਡ ਪੈਦਾ ਕਰਦਾ ਹੈ ਤੇ ਜਿਸ ਦੇ ਬਾਰੇ ਗੁਰਬਾਣੀ ਵਿੱਚ ਵਾਰ-ਵਾਰ ਸਮਝਾਇਆ । ਕਕਾਰ ਭੇਖ ਨਹੀਂ, ਇਹ ਤਾਂ ਦਾਤ ਹੈ ਕਲਗੀਆਂ ਵਾਲੇ ਪਾਤਸ਼ਾਹ ਦੀ ! ਜਿਸ ਪਾਤਸ਼ਾਹ ਨੇ ਸਰਬੰਸ ਤਕ ਵਾਰ ਕੇ ਆਪਣੀ ਕੌਮ ਨੂੰ ਸੱਚ, ਅਣਖ, ਜੁਰਅਤ ਅਤੇ ਦਲੇਰੀ ਨਾਲ ਦੁਨੀਆਂ 'ਤੇ ਜਿਉਣਾ ਦੱਸਿਆ । ਗੁਰੂ ਪਿਆਰਿਓ ! ਝੂਠਾ ਸਵਾਂਗ ਅਮਲੀ ਜੀਵਨ ਤੋਂ ਬਿਨਾਂ ਭੇਖ ਹੁੰਦਾ । ਦਸਮੇਸ਼ ਪਿਤਾ ਜੀ ਦੇ ਬਚਨ ਤਾਂ ਇਉਂ ਲਿਖੇ ਹਨ :

ਖ਼ਾਲਸਾ ਖ਼ਾਸ ਕਹਾਵੈ ਸੋਈ । ਜਾਂ ਕੇ ਹਿਰਦੈ ਭਰਮ ਨ ਹੋਈ ।
ਭਰਮ ਭੇਖ ਤੇ ਰਹੈ ਨਿਆਰਾ । ਸੋ ਖ਼ਾਲਸ ਸਤਿਗੁਰੂ ਹਮਾਰਾ ।

ਭੇਖੀ ਤਾਂ ਤੁਹਾਡੇ ਵਰਗੇ ਹਨ ਜੋ ਗੁਰੂ ਦਾ ਹੁਕਮ ਤਾਂ ਮੰਨਦੇ ਨਹੀਂ ਤੇ ਕਹਿੰਦੇ, ਅਸੀਂ ਵੀ ਸਿੱਖ ਹਾਂ ! ਕੁਝ ਇਸ ਨੌਜਵਾਨ ਵਰਗੇ ਹਨ ਜਿਨ੍ਹਾਂ ਕੇਸ ਕਟਾਏ ਤੇ ਟੋਪੀਆਂ ਲਈਆਂ ਹਨ, ਕੌਣ ਕਹੇਗਾ ਇਹ ਸਿੱਖਾਂ ਦੇ ਪੁੱਤ ਹਨ ?

**ਨੌਜਵਾਨ :** ਬਾਬਾ ਜੀ ! ਲੰਮੇ ਕੇਸਾਂ ਦੀ ਖੇਚਲ ਬਹੁਤ ਐ ਤੇ ਸਾਂਭਣੇ ਬੜੇ ਔਖੇ ਆ । ਕੌਣ ਕਸ਼ਟ ਸਹੇ ?

**ਕੱਥਾ ਸਿੰਘ :** ਤੇਰਾ ਨਾਂ ਕੀ ਐ ਪੁੱਤਰਾ ?

**ਨੌਜਵਾਨ :** ਬਹਾਦਰ ਸਿੰਘ ।

**ਕੱਥਾ ਸਿੰਘ :** ਤੈਨੂੰ ਪਤਾ ਕਿ ਸਿੰਘ ਦਾ ਖਿਤਾਬ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਆ ਹੈ ? ਤੇਰੇ ਨਾਮ ਦੇ ਮੁਤਾਬਿਕ ਤੂੰ ਬਹਾਦਰ ਵੀ ਹੈ ਤੇ ਸ਼ੇਰ ਵੀ । ਬਹਾਦਰ ਸਿੰਘਾ ! ਕਦੇ ਭੇਡ ਦੀ ਉਨ ਲਾਹੁੰਦਿਆਂ ਨੂੰ ਵੇਖਿਆ, ਉਸ ਸਮੇਂ ਉਹਦੀਆਂ ਅੱਖਾਂ ਵਿੱਚ ਵੀ ਅੱਥਰੂ ਆ ਜਾਂਦੇ ਆ । ਤੁਸੀਂ ਸਿੱਖ ਪੁੱਤ ਉਹਦੇ ਤੋਂ ਵੀ ਗਿਰ ਗਏ ! ਪੁੱਤਰਾ ਜੇ ਕੇਸ ਰੱਖਣੇ ਖੇਚਲ ਐ ਨਾ ਤਾਂ ਕਟਾਣੇ ਵੀ ਕੋਈ ਸੂਰਮਗਤੀ ਨਹੀਂ ਹੈ ।

**ਨੌਜਵਾਨ :** ਕਈ ਕੇਸਾਧਾਰੀ ਹਨ ਤੇ ਬਾਣੀ ਵੀ ਪੜ੍ਹਦੇ ਹਨ । ਕੀ ਉਹਨਾਂ ਨੂੰ ਅੰਮ੍ਰਿਤ ਛਕਣਾ ਜ਼ਰੂਰੀ ਐ ?

**ਕੱਥਾ ਸਿੰਘ :** ਮੈਂ ਪਹਿਲਾਂ ਵੀ ਦੱਸਿਆ ਕਿ ਅੰਮ੍ਰਿਤ ਛਕੇ ਤੋਂ ਬਿਨਾਂ ਅਸੀਂ ਗੁਰੂ ਜੀ ਦੇ ਸਿੱਖ ਨਹੀਂ ਅਖਵਾ ਸਕਦੇ । ਗੁਰੂ ਜੀ ਦਾ ਉਪਦੇਸ਼ ਇਕ ਜਗ੍ਹਾ ਭਾਈ ਦੇਸਾ ਸਿੰਘ ਨੇ ਰਹਿਤਨਾਮੇ ਵਿੱਚ ਇਉਂ ਲਿਖਿਆ :

ਰਹਿਤ ਬਿਨਾ ਨਹਿ ਸਿਖ ਕਹਾਵੈ । ਰਹਿਤ ਬਿਨਾ ਦਰ ਚੋਟਾਂ ਖਾਵੈ ।
ਰਹਿਤ ਬਿਨਾ ਸੁਖ ਕਬਹੂੰ ਨ ਲਹੈ । ਤਾਂ ਤੇ ਰਹਿਤ ਸੁ ਦ੍ਰਿੜ ਕਰ ਰਹੈ।

**ਬਜ਼ੁਰਗ :** ਇੱਕ ਗੱਲ ਇਹ ਵੀ ਐ ਕਿ ਅੰਮ੍ਰਿਤ ਤਾਂ ਦਸਵੇਂ ਪਾਤਸ਼ਾਹ ਜੀ ਨੇ ਸ਼ੁਰੂ ਕੀਤਾ, ਪਹਿਲੇ ਨੌ ਗੁਰੂ ਸਾਹਿਬਾਂ ਕਦੋਂ ਛਕਿਆ ਸੀ ?

**ਕੱਥਾ ਸਿੰਘ :** *(ਬਜ਼ੁਰਗ ਨੂੰ ਸੰਬੋਧਨ ਹੋ ਕੇ)* ਬਜ਼ੁਰਗੋ ! ਜਾਣਕਾਰੀ ਵਿੱਚ ਵਾਧਾ ਕਰੋ । ਅੰਮ੍ਰਿਤ ਛਕਾਉਣ ਦੀ ਰੀਤ ਗੁਰੂ ਨਾਨਕ ਪਾਤਸ਼ਾਹ ਤੋਂ ਹੀ ਚਾਲੂ ਸੀ ਪਰ ਇਹ ਚਰਨਾਮ੍ਰਿਤ (ਚਰਣ ਪਾਹੁਲ) ਦੇਣ ਦੀ ਰੀਤ ਸੀ । ਦਸਮੇਸ਼ ਪਿਤਾ ਜੀ ਨੇ ਚਰਣ ਪਾਹੁਲ ਨੂੰ ਖੰਡੇ ਦੀ ਪਾਹੁਲ ਦਾ ਰੂਪ ਦਿੱਤਾ ਤੇ ਪੰਜ ਕਕਾਰਾਂ ਦੀ ਰਹਿਤ ਨੂੰ ਜ਼ਰੂਰੀ ਬਣਾ ਕੇ ਕੌਮ ਨੂੰ ਇਕ ਨਿਆਰਾ ਸਰੂਪ ਦਿੱਤਾ । ਪਹਿਲੇ ਨੌਂ ਗੁਰੂ ਸਾਹਿਬਾਨ ਦੇ ਸਮੇਂ ਗੁਰ-ਦੀਖਿਆ ਲੈਣ ਲਈ ਚਰਣ ਪਾਹੁਲ ਜ਼ਰੂਰੀ ਸੀ ਤੇ ਅੱਜ ਸਾਡੇ ਲਈ ਖੰਡੇ-ਬਾਟੇ ਦਾ ਅੰਮ੍ਰਿਤ ਤੇ ਪੰਜ ਕਕਾਰਾਂ ਦੀ ਰਹਿਤ ਜ਼ਰੂਰੀ ਐ । ਗੁਰੂ ਜੀ ਦਾ ਉਪਦੇਸ਼ ਹੈ :

ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ । (ਭਾਈ ਦੇਸਾ ਸਿੰਘ)

**ਨੌਜਵਾਨ :** ਪਰ ਜੀਤੇ ਵਰਗਿਆਂ ਪਿਛਲੀ ਵਿਸਾਖੀ 'ਤੇ ਅੰਮ੍ਰਿਤ ਛਕਿਆ ਸੀ ਤੇ ਭੰਗ ਵੀ ਕਰ ਲਿਆ । ਇਹਦੇ ਨਾਲੋਂ ਤਾਂ ਨਾ ਛਕਣਾ ਈ ਚੰਗੈ !

**ਕੱਥਾ ਸਿੰਘ :** ਐਸੀਆਂ ਕੱਚੀਆਂ ਉਦਾਹਰਣਾਂ ਮਨਮੁਖ ਤੇ ਆਲਸੀ ਦਿੰਦੇ ਹਨ । ਤੁਸੀਂ ਜੀਤੇ ਦੀ ਉਦਾਹਰਣ ਦੇ ਕੇ ਖੁਦ ਬਚਣ ਦਾ ਰਸਤਾ ਲੱਭ ਰਹੇ ਹੋ । ਪਿਛਲੀ ਵਿਸਾਖੀ 'ਤੇ ਆਪਣੇ ਪਿੰਡ ੯੦ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਸੀ; ਉਹਨਾਂ 'ਚੋਂ ਜੋ ਉਨਾਨਵੇਂ ਜਾਣੇ ਗੁਰੂ ਜੀ ਦੇ ਬਚਨਾਂ 'ਤੇ ਚੱਲ ਰਹੇ ਹਨ । ਤੁਸੀਂ ਉਹਨਾਂ ਦੀ ਗੱਲ ਵੀ ਕਰੋ। ਕਰਮ ਸਿੰਘ ਦਾ ਪਰਿਵਾਰ ਮੜ੍ਹੀਆਂ ਪੂਜਣੋਂ ਹਟ ਗਿਆ; ਰੂੜ ਸਿੰਘ ਦੀ ਢਾਣੀ ਸ਼ਰਾਬ-ਤੰਬਾਕੂ ਤੋਂ ਤੋਬਾ ਕਰ ਗਈ, ਪਾਲਾ ਸਿੰਘ ਦਾ ਪਰਿਵਾਰ ਧਾਗਿਆਂ-ਤਵੀਤਾਂ ਦੇ ਭਰਮਾਂ ਤੋਂ ਮੁਕਤ ਹੋ ਗਿਆ; ਕਾਮਰੇਡਾਂ ਦਾ ਗੁਰਮੀਤ ਗੁਰਦੁਆਰੇ ਨਿੱਤਨੇਮ ਕਰੂਦਾ ਤੇ ਕਿੰਨੇ ਹੋਰ ਪਰਿਵਾਰਾਂ ਦੇ ਮੈਂਬਰ ਪੰਜ ਕਕਾਰਾਂ ਦੀ ਰਹਿਤ ਵਿੱਚ ਪਰਪੱਕ ਹੋ ਕੇ ਜੀਵਨ ਸਫਲ ਕਰ ਰਹੇ ਹਨ । ਉਹਨਾਂ ਤੋਂ ਜੀਵਨ ਜਾਚ ਸਿੱਖੋ । ਸਿਆਣਿਆਂ ਦਾ ਕਹਿਣਾ ਹੈ ਕਿ ਜੇ ਜੀਵਨ ਸਵਾਰਨਾ ਤਾਂ ਚੰਗਿਆਂ ਦੀ ਨਕਲ ਕਰੋ । ਤੁਸੀਂ ਜੀਤੇ ਦੀ ਗੱਲ ਕਰਦੇ ਹੋ ਜਿਹੜਾ ਗੁਰੂ ਤੋਂ ਬੇਮੁਖ ਹੋ ਕੇ ਨਸ਼ਿਆਂ ਤੇ ਵਿਕਾਰਾਂ ਵਿੱਚ ਫਿਰ ਫਸ ਗਿਆ । ਭਾਈ ਗੁਰਦਾਸ ਜੀ ਨੇ ਤੁਹਾਡੇ ਵਰਗੇ ਸਿੱਖਾਂ ਨੂੰ ਇਉਂ ਸਮਝਾਇਆ ਹੈ ਕਿ :

ਕੰਨਾਂ ਫੜਿ ਮਨਤਾਰੂਆਂ ਕਿਉਂ ਦੁਤਰੁ ਤਰੀਐ[1] ?

ਭਾਵ ਕਿ ਭਿਆਨਕ ਸਾਗਰ ਅਨਜਾਣਾਂ ਦਾ ਮੋਢਾ ਫੜ ਕੇ ਨਹੀਂ ਤਰੇ ਜਾਂਦੇ । ਇਸ ਲਈ ਤੁਸੀਂ ਡੁੱਬਣ ਵਾਲਿਆਂ ਦੀ ਨਹੀਂ ਸਗੋਂ ਤਰਨ ਵਾਲਿਆਂ ਦੀ ਗੱਲ ਕਰੋ ।

**ਅਧਿਆਪਕ :** *(ਆਪਣੀ ਗੱਲ ਕਰਦਾ ਹੈ)* ਮੈਂ ਨਸ਼ਾ ਨਹੀਂ ਕਰਦਾ, ਦਸਾਂ ਨਹੁੰਆਂ ਦੀ ਕਿਰਤ ਕਰਦਾਂ, ਸੱਚ ਬੋਲਦਾਂ, ਬਾਣੀ ਵੀ ਪੜ੍ਹਦਾਂ, ਕੀ ਮੈਨੂੰ ਵੀ ਅੰਮ੍ਰਿਤ ਛਕਣਾ ਜ਼ਰੂਰੀ ਐ ?

**ਕੱਥਾ ਸਿੰਘ :** ਭਲਿਆ ਪੁਰਸ਼ਾ ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਸਰਬ ਸਮਰੱਥ ਸਨ । ਉਹਨਾਂ ਨੇ ਵੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਮੰਗੀ ਤੇ ਫੇਰ ਗੁਰੂ ਗੋਬਿੰਦ ਰਾਇ ਤੋਂ ਗੁਰੂ ਗੋਬਿੰਦ ਸਿੰਘ ਬਣੇ । ਜੇ ਸਰਬ ਸਮਰੱਥ ਪਾਤਸ਼ਾਹ ਨੇ ਵੀ ਨਿਮਰਤਾ ਨਾਲ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ ਹੈ ਤਾਂ ਅਸੀਂ-ਤੁਸੀਂ ਇਹੋ ਜਿਹੇ ਸਵਾਲ ਕਿਉਂ ਕਰਦੇ ਹਾਂ ? ਗੁਰੂ ਸਾਹਿਬ ਤਾਂ ਆਪਣੇ ਖਾਲਸੇ 'ਤੇ ਮਾਣ ਕਰਕੇ ਕਹਿੰਦੇ ਹਨ :

ਖ਼ਾਲਸਾ ਮੇਰੋ ਪਿੰਡ ਪ੍ਰਾਨ ।
ਖ਼ਾਲਸਾ ਮੇਰੀ ਜਾਨ ਕੀ ਜਾਨ ।

---

੧. ਵਾਰ ੩੪/੧੫

**ਬਜ਼ੁਰਗ** : ਕੱਥਾ ਸਿਆਂ ! ਗੱਲਾਂ ਤਾਂ ਤੁਹਾਡੀਆਂ ਸਾਰੀਆਂ ਠੀਕ ਹਨ ਪਰ ਸਾਡਾ ਮਨ ਕਿਵੇਂ ਪੱਕਾ ਹੋਵੇ ਕਿ ਅਸੀਂ ਆਪਣੇ ਆਪ ਨੂੰ ਅੰਮ੍ਰਿਤ ਛਕਣ ਦੇ ਯੋਗ ਬਣਾਈਏ ?

**ਕੱਥਾ ਸਿੰਘ** : ਮਨ ਬਣਦਾ ਗੁਰਬਾਣੀ ਤੇ ਗੁਰ-ਇਤਿਹਾਸ ਪੜ੍ਹ ਕੇ ਜਾਂ ਸੁਣ ਕੇ । ਗੁਰੂ ਪਿਆਰਿਓ ! ਯਾਦ ਕਰੋ ਸਰਹੰਦ ਦਾ ਇਤਿਹਾਸ ! ਸੱਤ ਅਤੇ ਨੌ ਸਾਲ ਦੇ ਮਾਸੂਮ ਬਾਲ ਨੀਂਹਾਂ ਵਿੱਚ ਸ਼ਹੀਦ ਹੋਣਾ ਪ੍ਰਵਾਨ ਕਰਦੇ ਹਨ ਪਰ ਗੁਲਾਮੀ ਜਾਂ ਈਨ ਨਹੀਂ ਮੰਨਦੇ । ਬੇਅੰਤ = ਸਿੰਘ, ਸਿੰਘਣੀਆਂ ਤੇ ਭੁਚੰਗੀਆਂ ਦੀ ਕੁਰਬਾਨੀ ਅਤੇ ਸਿਦਕ ਦੀਆਂ ਨੀਂਹਾਂ ਉੱਤੇ ਖਾਲਸਾ ਪੰਥ ਦਾ ਮਹਿਲ ਉਸਰਿਆ ਹੈ । ਗੁਰੂ ਸਾਹਿਬਾਂ ਤੋਂ ਸਿੱਖਾਂ ਦਾ ਰੋਮ-ਰੋਮ ਕੁਰਬਾਨ ਹੋਣਾ ਚਾਹੀਦਾ ਹੈ, ਜਿਹਨਾਂ ਦੀ ਕੁਰਬਾਨੀ ਤੇ ਦੱਸੀ ਹੋਈ ਜੀਵਨ ਜਾਚ ਕਰਕੇ ਅਸੀਂ ਸਰਦਾਰ ਕਹਾਉਂਦੇ ਹਾਂ । ਇਸੇ ਲਈ ਇਕ ਕਵੀ ਨੇ ਬੜਾ ਸੁੰਦਰ ਲਿਖਿਆ ਕਿ, ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤਾਂ ਸੁੰਨਤ ਹੋਤੀ ਸਭ ਕੀ! ਅੱਜ ਹਰ ਸਿੱਖ ਨੂੰ ਦਸਮੇਸ਼ ਪਿਤਾ ਜੀ ਦੇ ਇਹਨਾਂ ਬਚਨਾਂ 'ਤੇ ਪਹਿਰਾ ਦੇਣਾ ਚਾਹੀਦਾ ਹੈ, ਜਿਹਨਾਂ ਬਚਨਾਂ ਨੂੰ ਕਵੀ ਸੈਨਾਪਤਿ ਨੇ ਲਿਖਿਆ ਹੈ । ਇਹ ਗੁਰੂ ਜੀ ਦੇ ਬਵੰਜਾ ਕਵੀਆਂ ਵਿੱਚੋਂ ਸਨ । ਪਤਾ ਕੀ ਲਿਖਿਆ ?

ਪਾਂਚ ਕੀ ਕੁਸੰਗਤਿ ਤਜਿ, ਸੰਗਤ ਸੋ ਪ੍ਰੀਤਿ ਕਰੇ,
ਦਯਾ ਅੌਰ ਧਰਮ ਧਾਰਿ, ਤਿਆਗੇ ਸਬ ਲਾਲਸਾ ।
ਹੁੱਕਾ ਨਾ ਪੀਵੈ, ਸੀਸ ਦਾੜੀ ਨਾ ਮੁੰਡਾਵੈ,
ਸੋ ਤੋ ਵਾਹਗੁਰੂ ਵਾਹਗੁਰੂ, ਵਾਹਗੁਰੂ ਜੀ ਕਾ ਖਾਲਸਾ ।[1]

**ਬਜ਼ੁਰਗ** : *(ਫਿਰ ਸਵਾਲ ਕਰਦਾ ਹੈ)* ਕੀ ਹਰ ਸਿੱਖ ਅੰਮ੍ਰਿਤ ਨਿਭਾ ਸਕਦਾ ਹੈ ?

**ਕੱਥਾ ਸਿੰਘ** : ਹਾਂ, ਨਿਭਾ ਸਕਦਾ ਹੈ । ਜਦੋਂ ਹਰ ਸਿੱਖ ਪੰਜਾਂ ਕਕਾਰਾਂ ਨੂੰ ਗੁਰੂ ਬਖਸ਼ਿਸ ਸਮਝੇਗਾ, ਜਦੋਂ ਇਹਨਾਂ ਕਕਾਰਾਂ ਤੋਂ ਗੁਰੂ ਜੀ ਦੀ ਸਿੱਖਿਆ ਲਵੇਗਾ ਫਿਰ ਇਹਨਾਂ ਵਿੱਚ ਸਿੱਖ ਦਾ ਜੀਵਨ ਧੜਕੇਗਾ; ਫਿਰ ਇਹ ਵੱਖ ਨਹੀਂ ਜਾਪਣਗੇ ਸਗੋਂ ਸਰੀਰ ਦਾ ਅੰਗ ਬਣ ਜਾਣਗੇ । ਪਿਆਰਿਓ ! ਇਹ ਬੇਜਾਨ ਚੀਜ਼ਾਂ ਨਹੀਂ ਸਗੋਂ ਜ਼ਿੰਦਾ ਰੂਹਾਂ ਦੇ ਸ਼ਿੰਗਾਰ ਹਨ ! ਇਹ ਤਾਂ ਗੁਰੂ-ਪਾਤਸ਼ਾਹ ਨੇ ਖ਼ਾਲਸੇ ਲਈ ਸੌਗਾਤਾਂ ਘੜੀਆਂ ਹਨ । ਇਹਨਾਂ ਨੂੰ ਪਹਿਨਣਾ ਜ਼ਿੰਦਗੀ ਹੈ ਤੇ ਤਿਆਗਣਾ ਮੌਤ । ਅੱਜ ਹਰ ਸਿੱਖ ਦੀ ਇਹ ਭਾਵਨਾ ਹੋਣੀ ਚਾਹੀਦੀ ਹੈ:

ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ ।[2]

ਤੁਸੀਂ ਵੀ ਖੰਡੇ ਦੀ ਪਾਹੁਲ ਛਕ ਕੇ ਜਨਮ ਸਫਲ ਕਰ ਲਓ ਪਿਆਰਿਓ !

**ਤਿੰਨੇ ਜਣੇ** : *(ਇੱਕ ਆਵਾਜ਼ ਵਿੱਚ)* ਬਾਬਾ ਜੀ ! ਕੱਲ੍ਹ ਵਿਸਾਖੀ 'ਤੇ ਕਿੰਨੇ ਕੁ ਜਣੇ ਅੰਮ੍ਰਿਤ ਛਕ ਰਹੇ ਹਨ ?

---

੧. ਗੁਰ ਸੋਭਾ ਅਸਿ ੪ ਅੰਕ ੩੧॥੧੪॥
੨. ਵਾਰ ੪੧/੧

**ਕੱਥਾ ਸਿੰਘ** : ਇਸ ਵਾਰੀ ਤਿੰਨ ਸੌ ਦੇ ਕਰੀਬ ਹਨ, ਕੋਈ ਦੋ-ਚਾਰ ਹੀ ਘੱਟ ਹੋਣਗੇ ।

**ਬਜ਼ੁਰਗ** : ਇਹ ਕਿਹੜੇ ਜਥੇ ਵਾਲੇ ਜਾਂ ਕਮੇਟੀ ਵਾਲੇ ਅੰਮ੍ਰਿਤ ਛਕਾ ਰਹੇ ਹਨ ?

**ਕੱਥਾ ਸਿੰਘ** : ਬਜ਼ੁਰਗੋ ! ਖੰਡੇ-ਬਾਟੇ ਦਾ ਅੰਮ੍ਰਿਤ ਦਸਮੇਸ਼ ਪਿਤਾ ਜੀ ਦਾ ਬਖਸ਼ਿਆ ਹੈ । ਇਹ ਪੰਜ ਪੂਰਨ ਤਿਆਰ ਬਰ ਤਿਆਰ ਸਿੰਘ, ਪੰਜਾਂ ਬਾਣੀਆਂ ਦਾ ਜਾਪ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਛਕਾਉਂਦੇ ਹਨ । ਇਸ ਉਪਰ ਕਿਸੇ ਜਥੇ, ਡੇਰੇ ਜਾਂ ਕਮੇਟੀ ਦੀਆਂ ਮੋਹਰਾਂ ਲਾਉਣੀਆਂ ਸਾਡੀ ਅਗਿਆਨਤਾ ਹੈ । ਹਰ ਸਿੱਖ ਦਾ ਵਿਸ਼ਵਾਸ ਇਉਂ ਹੋਣਾ ਚਾਹੀਦਾ ਹੈ ਕਿ :

ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥
ਅਵਰੁ ਨ ਜਾਣਾ ਦੂਆ ਤੀਆ ॥ (ਪੰਨਾ ੧੦੩੪)

ਇਸ ਨੂੰ ਤਿਆਰ ਕਰਨ ਦੀ ਤੇ ਛਕਾਉਣ ਦੀ ਮਰਯਾਦਾ ਦਸਮ ਪਾਤਸ਼ਾਹ ਜੀ ਦੇ ਸਮੇਂ ਤੋਂ ਨਿਸਚਿਤ ਹੈ । ਇਸ ਦਾ ਵੇਰਵਾ ਸਿੱਖ ਰਹਿਤ ਮਰਯਾਦਾ ਵਿੱਚ ਦਰਜ ਹੈ। ਇਸ ਨੂੰ ਬਦਲਣ ਦਾ ਕਿਸੇ ਨੂੰ ਅਧਿਕਾਰ ਨਹੀਂ ਹੈ । ਇਸ ਲਈ ਹਰ ਗੁਰਸਿੱਖ ਨੂੰ ਇਹ ਫ਼ਖਰ ਨਾਲ ਕਹਿਣਾ ਚਾਹੀਦਾ ਹੈ ਕਿ ਮੈਂ ਕਲਗੀਧਰ ਪਾਤਸ਼ਾਹ ਜੀ ਦਾ ਬਖਸ਼ਿਆ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ ਹੈ ।

**ਬਜ਼ੁਰਗ** : ਤੁਸੀਂ ਐਨਾ ਜ਼ੋਰ ਦੇ ਕੇ ਸੰਗਤਾਂ 'ਚ ਅੰਮ੍ਰਿਤ ਦਾ ਪ੍ਰਚਾਰ ਕਿਉਂ ਕਰਦੇ ਹੋ ?

**ਕੱਥਾ ਸਿੰਘ** : ਅੱਜ ਹਰ ਅੰਮ੍ਰਿਤਧਾਰੀ ਗੁਰਸਿੱਖ ਦਾ ਫਰਜ਼ ਬਣਦਾ ਹੈ ਕਿ ਧਰਮ, ਸਮਾਜ ਤੇ ਸੰਸਾਰ ਦੇ ਭਲੇ ਲਈ ਕੁਝ ਸਮਾਂ ਦੇ ਕੇ ਗੁਰੂ ਤੋਂ ਬੇਮੁਖ ਹੋਏ ਸਿੱਖਾਂ ਨੂੰ ਪ੍ਰੇਰਨਾ ਦੇਵੇ । ਜਿਸ ਤਰ੍ਹਾਂ ਦੀ ਵੀ ਕਿਸੇ ਗੁਰਸਿੱਖ ਪਾਸ ਕਲਾ ਹੋਵੇ, ਉਸ ਕਲਾ ਦਾ ਮੰਤਵ ਧਰਮ ਪ੍ਰਚਾਰ ਹੋਵੇ ।

**ਨੌਜਵਾਨ** : ਇਸ ਨਾਲ ਸਮਾਜ ਜਾਂ ਸੰਸਾਰ ਦਾ ਕੀ ਭਲਾ ਹੋਵੇਗਾ ?

ਕੱਥਾ ਸਿੰਘ : ਅੱਜ ਨੌਜਵਾਨਾਂ ਦੀ ਬਹੁਗਿਣਤੀ ਨਸ਼ਿਆਂ ਵਿੱਚ ਗਰਕ ਹੋ ਰਹੀ ਹੈ । ਮਨੁੱਖੀ ਆਚਰਨ ਦੀਆਂ ਕਮਜ਼ੋਰੀਆਂ ਕਰਕੇ ਕਈ ਤਰ੍ਹਾਂ ਦੇ ਲਾਇਲਾਜ ਰੋਗ ਪੈਦਾ ਹੋ ਰਹੇ ਹਨ । ਬੇਚੈਨੀ ਤੇ ਅਸ਼ਾਂਤੀ ਵਧ ਰਹੀ ਹੈ । ਊਚ—ਨੀਚ, ਜ਼ਾਤ—ਪਾਤ ਦੇ ਵਿਤਕਰੇ ਤਾਂ ਹੀ ਮਿਟ ਸਕਦੇ ਹਨ ਜਦੋਂ ਘੱਟੋ-ਘੱਟ ਹਰ ਸਿੱਖ ਅੰਮ੍ਰਿਤਧਾਰੀ ਹੋਵੇਗਾ ਤੇ ਉਹ ਅਮਲੀ ਜੀਵਨ ਜੀਅ ਕੇ ਸੰਸਾਰੀ ਲੋਕਾਂ ਲਈ ਪ੍ਰੇਰਨਾ-ਸ੍ਰੋਤ ਬਣੇਗਾ । ਏਸੇ ਤਰ੍ਹਾਂ ਅਗਿਆਨੀ ਲੋਕ ਕਈ ਤਰ੍ਹਾਂ ਦੇ ਕਰਮ-ਕਾਂਡਾਂ, ਅੰਧ-ਵਿਸ਼ਵਾਸਾਂ ਤੇ ਪਾਖੰਡਾਂ ਵਿੱਚ ਫਸੇ ਹਨ । ਕਈ ਚਲਾਕ ਕਿਸਮ ਦੇ ਲੋਕ ਸਿੱਖਾਂ ਨੂੰ ਹੀ ਸ਼ਬਦ-ਗੁਰੂ ਦੇ ਸਿਧਾਂਤ ਤੋਂ ਤੋੜ ਕੇ ਆਪਣੀ ਪੂਜਾ ਕਰਵਾ ਰਹੇ ਹਨ । ਗੁਰੂ ਜੀ ਤਾਂ ਇਥੋਂ ਤਕ ਕਹਿੰਦੇ ਹਨ, ਜੇ ਹਿਰਦੇ ਵਿੱਚ ਪੂਰਨ ਜੋਤ ਦਾ ਪ੍ਰਕਾਸ਼ ਹੈ ਤਾਂ ਉਸ ਨੂੰ ਖ਼ਾਲਸਾ ਸਮਝੋ, ਨਹੀਂ ਤਾਂ ਨਖਾਲਸ ਭਾਵ ਅਸ਼ੁੱਧ ਹੀ ਸਮਝੋ । ਫੁਰਮਾਣ ਹੈ :

ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨ਼ਖਾਲਸ ਜਾਨੈ ॥

**ਅਧਿਆਪਕ** : *(ਬਜ਼ੁਰਗ ਨੂੰ ਸੰਬੋਧਨ ਕਰਕੇ)* ਬਈ ਮੇਰਾ ਮਨ ਤਾਂ ਕਰਦਾ ਕਿ ਕੱਲ੍ਹ ਨੂੰ ਹੀ ਅੰਮ੍ਰਿਤ ਛਕ ਕੇ ਸਿੰਘ ਸਜ ਜਾਵਾਂ ਤੇ ਤੁਹਾਡੀ ਨੂੰਹ ਤਾਂ ਪਹਿਲਾਂ ਹੀ ਕਈ ਵਾਰੀ ਕਹਿ ਹਟੀ ਆ । ਸੋ ਆਪਾਂ ਵੀ ਗੁਰੂ ਵਾਲੇ ਬਣ ਜਾਈਏ ।

**ਬਜ਼ੁਰਗ** : ਸਾਡਾ ਤਾਂ ਹੁਣ ਫੈਸਲਾ ਹੀ ਕੱਲਿਆਂ ਦਾ ਹੈ । ਆਪਾਂ ਤਿਆਰ ਹਾਂ, ਤੂੰ ਦੱਸ ਬਈ ਜਵਾਨਾਂ, ਤੇਰਾ ਕੀ ਵਿਚਾਰ ਐ ?

**ਨੌਜਵਾਨ** : ਐਨੀਆਂ ਗਿਆਨ ਦੀਆਂ ਗੱਲਾਂ ਸੁਣ ਕੇ ਵੀ ਜੇ ਜੀਵਨ ਨਾ ਸੰਵਾਰਿਆ ਤਾਂ ਮੈਂ ਕਾਹਦਾ ਵਿਦਿਆਰਥੀ ਹਾਂ ? ਚਲੋ ਭਲਕੇ ਆਪਾਂ ਵੀ ਖੰਡੇ-ਬਾਟੇ ਦਾ ਅੰਮ੍ਰਿਤ ਛਕੀਏ ਤੇ ਗੁਰੂ ਵਾਲੇ ਬਣੀਏ ।

**ਤਿੰਨੇ ਜਣੇ** : *(ਨਿਮਰਤਾ ਸਹਿਤ)* ਚਲੋ ਬਾਬਾ ਜੀ ! ਸਾਡੇ 'ਤੇ ਵੀ ਕਿਰਪਾ ਕਰੋ । ਸਾਡੇ ਨਾਮ ਵੀ ਲਿਖ ਲਓ । ਅਸੀਂ ਐਵੇਂ ਬੇਸਮਝੀ ਵਿੱਚ ਹੀ ਪੁੱਠੇ-ਸਿੱਧੇ ਸਵਾਲ ਕਰੀ ਗਏ ਤੁਹਾਨੂੰ !

**ਕੱਥਾ ਸਿੰਘ** : ਗੁਰੂ ਪਿਆਰਿਓ ! ਸਿੱਖ ਕੌਮ ਵਿੱਚ ਹੋਰ ਵੀ ਬਹੁਤ ਨੇ ਇਸ ਤਰ੍ਹਾਂ ਦੇ ਸਵਾਲ ਕਰਨ ਵਾਲੇ । ਮੈਂ ਕਹਿਨਾ ਕਿ ਇਹ ਚੰਗੀ ਗੱਲ ਕੀਤੀ ਤੁਸੀਂ ! ਜੇ ਤੁਸੀਂ ਸਵਾਲ ਨਾ ਕਰਦੇ ਤਾਂ ਤੁਹਾਡੇ ਮਨ ਦੀਆਂ ਗਲਤ ਫਹਿਮੀਆਂ ਵੀ ਦੂਰ ਨਹੀਂ ਸੀ ਹੋਣੀਆਂ! ਗਲਤ-ਫਹਿਮੀਆਂ ਅਗਿਆਨਤਾ ਕਰਕੇ ਹਨ, ਅਗਿਆਨਤਾ ਸਾਨੂੰ ਗੁਰੂ ਵਾਲੇ ਨਹੀਂ ਬਣਨ ਦੇਂਦੀ । ਤੁਸੀਂ ਵਡਭਾਗੀ ਹੋ, ਜਿਹਨਾਂ ਮਨ ਦੇ ਸ਼ੰਕੇ ਦੂਰ ਕਰ ਲਏ ਹਨ ਤੇ ਹੁਣ ਤੁਸੀਂ ਕਈ ਹੋਰਨਾਂ ਭੁੱਲੜ ਸਿੱਖਾਂ ਦੇ ਵੀ ਸ਼ੰਕੇ ਦੂਰ ਕਰੋਗੇ । ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਣ ਹੈ :

ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥ (ਪੰਨਾ ੧੪੧੦)

ਜਿਵੇਂ ਤੁਸੀਂ ਵਸਤ ਸਿਆਣ ਲਈ ਹੈ, ਇਸੇ ਤਰ੍ਹਾਂ ਮੈਂ ਸਿੱਖ-ਪੰਥ ਨੂੰ ਪੁਕਾਰ-ਪੁਕਾਰ ਕੇ ਕਹਾਂਗਾ ਕਿ ਪੰਥ ਦੇ ਵਾਰਸੋ ! ਅੱਜ ਤੋਂ ਇੱਕ ਸਾਲ ਬਾਅਦ ੧੯੯੯ ਈ. ਵਿੱਚ ਖਾਲਸਾ ਪੰਥ ਦਾ ਤਿੰਨ ਸੌ ਸਾਲਾ ਸਾਜਣਾ ਦਿਵਸ ਆ ਰਿਹਾ ਹੈ । ਗੁਰੂ-ਪਿਤਾ ਨੇ ਕਿੰਨੇ ਫਖਰ ਨਾਲ ਕਿਹਾ ! 'ਖਾਲਸਾ ਮੇਰੋ ਰੂਪ ਹੈ ਖਾਸ ।' ਆਪਣੀ ਕੌਮ 'ਤੇ ਜਿੰਨੇ ਮਾਣ ਨਾਲ ਇਹ ਸ਼ਬਦ ਕਹੇ, ਕੀ ਅਸੀਂ ਉਸੇ ਰੂਪ ਵਿੱਚ ਹਾਂ ? ਜੇ ਨਹੀਂ ਤਾਂ ਕੋਈ ਵੀ ਮਾਈ-ਭਾਈ ਨਾਨਕ ਨਾਮ-ਲੇਵਾ ੧੯੯੯ ਈ: ਤੱਕ ਅੰਮ੍ਰਿਤ ਦੀ ਦਾਤ ਤੋਂ ਵਾਂਝਾ ਨਾ ਰਹਿ ਜਾਵੇ । ਨਾਲੇ ਯਾਦ ਰੱਖਣੀ ਗੁਰੂ ਜੀ ਦੀ ਸਿੱਖਿਆ ਜੋ ਆਪ ਜੀ ਨੇ ਅੰਤਲੇ ਸਮੇਂ ਨਾਦੇੜ ਵਿਖੇ ਸਿੱਖ ਕੌਮ ਨੂੰ ਬਖ਼ਸ਼ੀ :

ਪੂਜਾ ਅਕਾਲ ਕੀ,

ਪਰਚਾ ਸ਼ਬਦ ਕਾ,

ਦੀਦਾਰ ਖ਼ਾਲਸੇ ਕਾ

ਭਾਵ ਪੂਜਾ ਇੱਕ ਅਕਾਲ ਪੁਰਖ ਦੀ ਕਰਨੀ, ਵਿਚਾਰ ਗੁਰ–ਸ਼ਬਦ ਤੋਂ ਗ੍ਰਹਿਣ ਕਰਨੀ ਤੇ ਦਰਸ਼ਨ ਸਜੇ ਹੋਏ ਖ਼ਾਲਸੇ ਦੇ ਕਰਨੇ। ਕੀ ਅਸੀਂ ਇਸ ਸਿੱਖਿਆ 'ਤੇ ਪੱਕੇ ਹਾਂ ? ਮੇਰਾ ਇਹ ਵੀ ਦਾਅਵਾ ਹੈ ਕਿ ਇਸ ਸਿੱਖਿਆ 'ਤੇ ਪੱਕਾ ਵੀ ਉਹੀ ਰਹਿ ਸਕਦਾ ਹੈ ਜਿਸ ਨੇ ਖੰਡੇ–ਬਾਟੇ ਦਾ ਅੰਮ੍ਰਿਤ ਛਕਿਆ ਤੇ ਰਹਿਤ ਦਾ ਧਾਰਨੀ ਹੈ ।

*(ਚਲੋ ਬਈ ਸਵੇਰ ਦੇ ਸਮਾਗਮ ਦੀ ਤਿਆਰੀ ਕਰੀਏ—ਕਕਾਰ ਵੀ ਲੈ ਲਓ ਤੇ ਕੁਝ ਗੱਲਾਂ ਵੀ ਸਮਝ ਲਓ । ਤਿੰਨੇ ਪਾਤਰ ਬਾਬਾ ਕੱਥਾ ਸਿੰਘ ਦੇ ਨਾਲ ਗੁਰਦੁਆਰੇ ਦੇ ਹਾਲ ਵੱਲ ਜਾਂਦੇ ਹਨ) ਇਹ ਬੋਲ ਗੂੰਜਦੇ ਸੁਣੀਂਦੇ ਹਨ :*

ਰਹਿਤ ਬਿਨਾਂ ਨਹਿ ਸਿਖ ਕਹਾਵੈ । ਰਹਿਤ ਬਿਨਾਂ ਦਰ ਚੋਟਾਂ ਖਾਵੈ ।
ਰਹਿਤ ਬਿਨਾ ਸੁਖ ਕਬਹੂੰ ਨ ਲਹੈ । ਤਾਂ ਤੇ ਰਹਿਤ ਸੁ ਦ੍ਰਿੜ੍ਹ ਕਰ ਰਹੈ ।

(ਰਹਿਤਨਾਮਾ—ਭਾਈ ਦੇਸਾ ਸਿੰਘ)

*ਫੇਡ ਆਊਟ*

